# ਗੁਰੂ ਚੇਤਨ

ਸਤਿਗੁਰ ਜਾਗਤਾ ਹੈ ਦੇਉ

ਪ੍ਰਕਾਸ਼ਕ ਮਹਿੰਦਰ ਸਿੰਘ ਪਨਿਹਾਰੀ

F-43-ਬਾਲੀ ਨਗਰ, ਨਵੀਂ ਦਿਲੀ-੧੫

ਸੰ: 1983 ਈ:





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਗੁਰੂ ਚੇਤਨ

## ਸਤਿਗੁਰ ਜਾਗਤਾ ਹੈ ਦੇਉ


ਮਹਿੰਦਰ ਸਿੰਘ, ਪਨਿਹਾਰੀ ਦੇ

ਪੁਤਰ ਅਵਤਾਰ ਸਿੰਘ - (ਪ੍ਰੋਹਣੇ - ਸਤਿਗੁਰਾਂ ਦੇ)

ਸਪੁਤਰੀ → ਬੀਬਾ ਜੀ ਦੇ ਸਹੁਰੇ (1983 ਵਿਚ ਛਪੀ)

ਬਾ: ਰਾਮ ਸਿੰਘ - ਬਾ: ਜੀਵਨ ਸਿੰਘ, ਬਾ: ਮੀਹਾਂ ਸਿੰਘ ਜੀ

ਸਰਹਾਲੀ ਵਾਲਿਆਂ ਦੇ ਖਾਨਦਾਨ ਵਿਚੋਂ-



ਪ੍ਰਕਾਸ਼ਕ :

ਮਹਿੰਦਰ ਸਿੰਘ, F-43, ਬਾਲੀ ਨਗਰ, ਨਵੀਂ ਦਿੱਲੀ

ਸਤੰਬਰ, 1983

ਪਹਿਲੀ ਵਾਰ : ੧੧੦੦ ਕਾਪੀ

ਮੁੱਲ : ਅ-ਜਿਲਦ ੨੦/-ਰੁਪਏ
ਸ-ਜਿਲਦ ੨੩/-ਰੁਪਏ

ਮਿਲਣ ਦਾ ਪਤਾ :

੧. ਸੰਤ ਮਹਿੰਦਰ ਸਿੰਘ
ਐਫ਼-੪੩, ਬਾਲੀ ਨਗਰ, ਨਵੀਂ ਦਿੱਲੀ-੧੫

੨. ਮੈਨੇਜਰ ਸਤਿਜੁਗ,
ਸ੍ਰੀ ਜੀਵਨ ਨਗਰ, (ਸਰਸਾ), ਹਰਿਆਣਾ।

੩. ਸਕੱਤਰ, ਨਾਮਧਾਰੀ ਧਰਮ ਸਾਲਾ,
ਨਾਮਧਾਰੀ ਕਾਲੋਨੀ, ਰਮੇਸ਼ ਨਗਰ,
ਨਵੀਂ ਦਿੱਲੀ-੧੫

ਛਾਪਕ : ਜਨਤਕ ਪ੍ਰੈਸ
੧੫੯, ਪੁਰਾਣੀ ਲਾਜਪਤ ਰਾਇ ਮਾਰਕਿਟ,
ਚਾਂਦਨੀ ਚੌਕ, ਦਿੱਲੀ-੧੧੦੦੦੬
ਫੋਨ : ੨੨੨੨੯੬, ੨੩੦੮੩੨

## ਸਮਰਪਣ

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ**
**ਪਾਵਨ ਚਰਨ ਕੰਵਲਾਂ ਵਿਚ**

ਤੇਰਾ ਤੁਝ ਕਉ ਸਉਪਤੇ
ਕਿਆ ਲਾਗੈ ਮੇਰਾ ॥

# ਸੂਚੀ

ਬਾਣੀ ਦੇ ਵਾਲੀ ਨੂੰ ਗੁਰੂ ਮਨਕੇ ਭਰੋਸਾ ਕਰੋ
ਉਸ ਦੀ ਜੋ ਦੇਹ ਵਿਚ ਰਹੇ॥

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ- ਗੁਰਬਾਣੀ ਗੁਰੂਆਂ- ਸੰਤਾਂ- ਭਗਤਾਂ- ਬ੍ਰਹਮ ਗਿਆਨੀਆਂ ਦਾ ਉਪਦੇਸ਼- ਅਕਾਲ ਪੁਰਖ- ਉਸਦੇ- ਨਾਮ- ਸੰਤ- ਅਸੰਤ ਦੀ ਖੋਜ- ਨਿਰਗੁਨ- ਪ੍ਰੇਮਾ ਭਗਤੀ ਅਤੇ ਆਤਮਕ ਗਿਆਨ ਦੀਆਂ ਅਵਸਥਾ- ਜੀਵ ਨੂੰ ਗਿਆਨਕ- ਰੋਚਕ- ਯਥਾਰਥ- ਨਾਲ ਪਰਮਾਰਥ ਵੱਲ ਤੋਰਨਾ-

# ਗੁਰਬਾਣੀ ਗੁਰਸਿਖੀ ਜੀਵਨ ਦਾ ਵਿਧਾਨ

ਤਿੰਨਾਂ ਗੁਣਾਂ ਵਿਚ ਹੈ- ਚੌਥੀ ਤੁਰੀਆਂ ਅਵਸਥਾ ਲਿਖਣ- ਪੜ੍ਹਨ ਸੁਣਨ ਦੇਖਣ ਵਿਚ ਇੰਦ੍ਰਿਆਂ ਦਾ ਵਿਸ਼ਾ ਨਹੀਂ + ਜਾਣ ਪਛਾਣ ਅਨੰਦ ਅੰਮ੍ਰਿਤ ਦਾ ਸੁਵਾਦ

ਹਥਲੀ ਪੁਸਤਕ ਕੇਵਲ ਇਸ ਕਾਰਨ ਵਜੂਦ ਵਿਚ ਆਈ ਹੈ ਕਿ ਲੇਖਕ ਸਮਝਦਾ ਹੈ ਆਦਿ ਗੁਰੂਆਂ ਦੀ ਬਾਣੀ ਦਾ ਤੱਤ ਵਿਚਾਰਨ ਦੀ ਥਾਂ, ਉਸ ਅਨੁਸਾਰ ਜੀਵਨ ਗਿਆਨ ਸਮਝਣ ਤੇ ਉਹਦੇ ਦੱਸੇ ਅਨੁਸਾਰ ਜ਼ਿਦਗੀ ਦਾ ਸੁਗਮ ਰਾਹ ਫੜਨ ਦੀ ਥਾਂ, ਉਸਨੂੰ ਪੂਜਾ ਪ੍ਰਤਿਸ਼ਟਾ ਦਾ ਸਾਧਨ ਬਣਾ ਕੇ ਮਾਇਆ ਇਕੱਤਰ ਕਰਨ ਦਾ ਵਸੀਲਾ ਬਣਾ ਲਿਆ ਗਿਆ ਹੈ।

ਲੇਖਕ ਚਾਹੁੰਦਾ ਹੈ ਕਿ ਗੁਰਬਾਣੀ ਦਾ ਗਹੁ ਨਾਲ ਅਧਿਐਨ ਕਰ ਕੇ ਉਸ ਅਨੁਸਾਰ ਜੀਵਨ ਲਈ ਬੁਨਿਆਦੀ ਤੱਥ ਅਪਨਾਏ ਜਾਣ। ਲੇਖਕ ਵਿਚਾਰਾਂ ਵਲੋਂ ਵੇਦਾਂਤੀ ਹੈ ਅਤੇ ਅਭਿਆਸੀ ਹੈ। ਉਸ ਦਾ ਨਿਸਚਾ ਹੈ ਕਿ ਗੁਰਬਾਣੀ ਵਿਚ ਵਰਣਨ ਕੀਤੇ ਗਿਆਨ ਕਾਂਡ ਦੀ ਅਤੇ ਵਿਦਾਂਤ ਦੇ ਸਿਧਾਂਤ ਮਤ ਦੀ ਇਕ ਰਾਇ ਹੈ, ਕਿਤੇ ਤਿਲ ਭਰ ਵੀ ਵਿਰੋਧਤਾ ਨਹੀਂ।

ਪੁਸਤਕ ਲੇਖਕ ਗੁਰਬਾਣੀ ਨੂੰ ਭਾਰਤੀ ਸਾਹਿਤ ਦੀ ਅਮੁਲ ਨਿਧੀ, ਸਿਧਾਂਤਾਂ ਦਾ ਬਹੁਮੁਲਾ ਖਜ਼ਾਨਾ ਅਤੇ ਗੁਰਸਿੱਖੀ ਦਾ ਵਿਧਾਨ ਸਮਝਦਾ ਹੈ। ਉਹ ਚਾਹੁੰਦਾ ਹੈ ਕਿ ਹਰ ਵਿਅਕਤੀ ਇਸ ਪਿਉ ਦਾਦੇ ਦੇ ਖਜ਼ਾਨੇ ਦੀ ਵਿਸ਼ਾਲਤਾ ਤੇ ਪ੍ਰਮਾਣੀਕਤਾ ਨੂੰ ਪਛਾਣ ਕੇ ਆਤਮਕ ਅਮੀਰੀ ਪ੍ਰਾਪਤ ਕਰੇ।

ਗੁਰਬਾਣੀ ਦੀ ਸਮੁਚੀ ਖੋਜ ਅਤੇ ਨਿੱਜੀ ਤਜਰਬੇ ਦੇ ਆਧਾਰ ਤੇ ਹੀ ਲੇਖਕ ਛਾਤੀ ਠੋਕਕੇ ਕਹਿੰਦਾ ਹੈ ਕਿ ਪੂਰੇ ਗੁਰੂ, ਦੇਹ ਧਾਰੀ ਗੁਰੂ ਤੋਂ ਬਿਨਾਂ ਹੋਰ ਕਿਸੇ ਵਸੀਲੇ ਨਾਲ ਆਤਮ ਗਿਆਨ ਅਰਥਾਤ ਬ੍ਰਹਮ ਗਿਆਨ ਪ੍ਰਾਪਤ ਨਹੀਂ ਹੋ ਸਕਦਾ।

ਲੇਖਕ, ਸੰਤ ਮਹਿੰਦਰ ਸਿੰਘ ਗੰਗਾ ਨਗਰ, ਰਾਜਸਥਾਨ ਦਾ ਵਸਨੀਕ ਹੈ ਅਤੇ ਇਕ ਹਲਵਾਹ ਜੱਟ ਹੈ। ਇਸ ਨੂੰ ਇਹ ਸੁਭਾਵਕ ਹੀ ਮਾਣ ਪ੍ਰਾਪਤ ਹੈ ਕਿ ਇਸ ਦੇ ਖ਼ਾਨਦਾਨ ਦਾ, ਦੁਨੀਆਂ ਵਲੋਂ ਮੁਹਾਣ ਮੋੜ ਕੇ ਦੀਨ ਵੱਲ ਲਾਉਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਸਨ।

ਬਾਰ੍ਹਵੇਂ ਸਤਿਗੁਰੂ ਦੀ ਸਿੱਖਾਂ ਨੂੰ ਮੁੜ ਜੀਵਨ ਦੇਣ ਦੀ ਮੁਹਿੰਮ ਸਮੇਂ ਇਸ ਦੇ ਪੜਦਾਦੇ ਜ਼ੈਲਦਾਰ ਸ਼ਾਮ ਸਿੰਘ ਅਤੇ ਦਾਦੇ ਸੰਤ ਜਿਉਣ ਸਿੰਘ ਤੇ ਉਨ੍ਹਾਂ ਦੇ ਭਾਈ ਸੰਤ ਮੀਹਾਂ ਸਿੰਘ, ਸੰਤ ਕਿਸ਼ਨ ਸਿੰਘ ਜੀ ਨੇ ਸਾਰੇ ਪਰਵਾਰ ਸਮੇਤ ਗੁਰੂ ਜੀ ਦੀ ਸ਼ਰਨ ਲਈ। ਸਤਿਗੁਰੂ ਰਾਮ ਸਿੰਘ ਜੀ ਨਾਲ ਨਿਜੀ ਸਨੇਹ ਦਾ ਇਹ ਹਾਲ ਰਿਹਾ ਕਿ ਸਤਿਗੁਰਾਂ ਦੇ ਦੇਸ ਨਿਰਵਾਸਨ ਸਮੇਂ ਇਕ ਵਾਰ ਤਿੰਨਾਂ ਜਣਿਆਂ ਨੇ ਹੀ ਵਿਦੇਸ਼ੀ ਸਰਕਾਰ ਦੀਆਂ ਪਾਬੰਦੀਆਂ ਦੀ ਪਰਵਾਹ ਨ ਕਰ, ਬਰਮਾ ਵਿਚ ਜਾ ਗੁਰੂ ਜੀ ਦੇ ਚਰਨ

ਬਾਣੀ ਵਿਚ ਲਿਖੀਆਂ ਅਵਸਥਾ ਦੇਹਧਾਰੀ ਨੇ ਪ੍ਰਾਪਤ ਕਰਕੇ ਸਤਿਗੁਰ ਦੀ ਬਖਸ਼ਸ਼ ਨਾਲ ਗੁਰੂ ਹੀ ਬਣ ਜਾਇਗਾ

ਪਰਸੇ । ਅਤੇ ਸਤਿਗੁਰਾਂ ਦੇ ਕਰ ਕਮਲਾਂ ਦੁਆਰਾ ਲਿਖੇ ਹੁਕਮਨਾਮੇ ਲਿਆ ਕੇ ਸਤਿਗੁਰੂ ਹਰੀ ਸਿੰਘ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ ।

ਦੂਜੇ ਅਰਥਾਂ ਵਿਚ ਪੁਸਤਕ ਲੇਖਕ ਸੰਤ ਮਹਿੰਦਰ ਸਿੰਘ ਦੇ ਵਡੇਰਿਆਂ ਨੇ ਸਤਿਗੁਰੂ ਰਾਮਦਾਸ ਜੀ ਦੀਆਂ, ਆਦਿ ਗ੍ਰੰਥ ਸਾਹਿਬ ਜੀ ਵਿਚ ਲਿਖੀਆਂ, ਇਹਨਾਂ ਤੁਕਾਂ ਨੂੰ ਅਮਲੀ ਜਾਮਾ ਪੁਆਇਆ ਜਿਨ੍ਹਾਂ ਵਿਚ ਗੁਰੂ ਦੇ ਸਿੱਖਾਂ ਦਾ ਸਮੁਦਰ ਲੰਘ ਕੇ ਅਪਣੇ ਗੁਰੂ ਨੂੰ ਜਾ ਮਿਲਣ ਦਾ ਜ਼ਿਕਰ ਹੈ। ਰਾਗ ਸੂਹੀ ਵਿਚ ਚੌਥੇ ਸਤਿਗੁਰਾਂ ਉਚਾਰਿਆ ਹੈ :

ਝਖੜੁ ਝਾਗੀ ਮੀਹੁ ਵਰਸੈ
ਭੀ ਗੁਰੁ ਦੇਖਣ ਜਾਈ ॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ
ਗੁਰਸਿਖੁ ਲੰਘਿ ਗੁਰ ਪਹਿ ਜਾਈ ॥ (ਪੰਨਾ ੭੫੭)

ਗੁਰਸਿਖਾਂ ਦੇ ਇਤਿਹਾਸ ਵਿਚ ਏਦੂੰ ਪਹਿਲਾਂ ਅਜਿਹੀ ਮਿਸਾਲ ਨਹੀਂ ਮਿਲਦੀ ।

ਇਨ੍ਹਾਂ ਦੇ ਦਾਦੇ ਦੇ ਭਾਈ ਸੰਤ ਮੀਹਾਂ ਸਿੰਘ ਜੀ ਨੇ ਤਿੰਨ ਵਾਰ ਬੰਦੂਕਾਂ ਦੇ ਪਹਿਰੇ ਵਿਚੋਂ ਲੰਘ, ਨਿਰਵਾਸਤ ਸਤਿਗੁਰੂ ਜੀ ਦੀ, ਨਜ਼ਰਬੰਦੀ ਵਾਲੇ ਬੰਗਲੇ ਦਾ ਜੰਗਲਾ ਟੱਪ ਕੇ, ਗਲਵਕੜੀ ਦਾ ਅਕਹਿ ਸੁਖ ਪ੍ਰਾਪਤ ਕੀਤਾ । ਬਾਅਦ ਵਿਚ ਇਸ ਬਾਰੇ ਜੋ ਵੀ ਯਾਤਨਾਵਾਂ ਸਹਾਰਨੀਆਂ ਪਈਆਂ ਖਿੜੇ ਮਥੇ ਸਹਾਰੀਆਂ । ਸਿੱਖੀ ਅਤੇ ਗੁਰੂ ਕੇ ਸਨੇਹ ਨੂੰ ਆਂਚ ਨ ਆਉਣ ਦਿਤੀ ।

ਉਪਰ ਦੱਸੇ ਤਿੰਨਾਂ ਵਿਚੋਂ ਸੰਤ ਜਿਊਣ ਸਿੰਘ ਸਰਹਾਲੀ ਵਾਲਿਆਂ ਦੇ ਸਪੁਤ੍ਰ ਸੰਤ ਸੁਰਜਨ ਸਿੰਘ ਜੀ ਅਤੇ ਇਹਨਾਂ ਦੇ ਸਪੁਤ੍ਰ ਸੰਤ ਮਹਿੰਦਰ ਸਿੰਘ ਜੀ ਨੇ ਹਲ ਦੀ ਜੰਘੀ ਛੱਡ, ਉਮਰ ਦੇ ਤੀਜੇ ਭਾਗ ਵਿਚ ਪਹੁੰਚ ਕੇ ਕਲਮ ਉਠਾਈ ਹੈ ।

ਕੋਸ਼ਸ਼ ਅਸਲੋਂ ਨਵੀਂ ਹੈ । ਕਿਤੇ ਕਿਤੇ 'ਹਨੇਰ ਸਾਈਂ ਦਾ' ਵਰਗਾ ਰੋਹ ਵੀ ਹੈ, ਪਰ ਲੇਖਕ ਸੱਚੇ ਮਨੋਂ ਅਉਝੜ ਪਏ ਵਿਅਕਤੀਆਂ ਅਤੇ ਕੁਰਾਹੇ ਪਾਣ ਵਾਲੇ ਪਰੋਹਤਾਂ ਤੋਂ ਪਾਠਕਾਂ ਨੂੰ ਸੋਝਿਆਂ ਕਰਦਾ ਹੈ ।

ਆਸ ਹੈ ਪੁਸਤਕ ਦਾ ਧਿਆਨ ਪੂਰਵਕ ਅਧਿਐਨ ਪਾਠਕ ਨੂੰ ਲਾਭ ਪੁਜਾਏਗਾ ।

—ਪ੍ਰੀਤਮ ਸਿੰਘ ਕਵੀ
੩੦-੫-੧੯੮੩

## ਨਮਸਕਾਰਾਤਮਕ ਮੰਗਲ : ਕਬਿੱਤ

ਜੰਗਮ ਸਥਾਵਰ ਜੁ ਜੀਵ ਜਗ ਮਾਹਿ ਜੇਤੇ,
ਰਗਾ ਰੰਗ ਨਾਮ ਰੂਪ ਰਚਨਾ ਰਚਾਇ ਸਾਰੇ ॥
ਤਾ ਮਹਿ ਸਤਚਿਤਾਨੰਦ ਆਤਮ ਸਰੂਪ ਇਕ,
ਨਿਆਰੇ ਨਿਆਰੇ ਭੇਖ[1] ਧਰ ਸਾਖੀ ਰੁਸ਼ਨਾਏ ਸਾਰੇ ॥
ਤਾਕੇ[2] ਜਾਨੇ ਬਿਨ ਜਗ ਭਾਸਤ ਸਰੂਪ ਸਿੰਧ,
ਜਾਨਤ ਹੀ ਗਊ ਪਦ ਤੁਲ ਲੰਘ ਜਾਏ ਸਾਰੇ ॥
ਕਰ ਸੰਧੂ ਬੰਦਨਾਂ ਸਰੂਪ ਨਿਜ ਆਤਮਾ ਕੋ,
ਪਰਾ ਤੇ ਅਪਾਰ ਪਾਰਬ੍ਰਹਮ ਕਹਿਲਾਏ ਸਾਰੇ ॥

## ਕਲਿਆਣਕਾਰੀ ਗੁਰਦੇਵ ਮੰਗਲ : ਦੋਹਿਰਾ

ਦੀਨ ਦਿਆਲ ਮਮ ਸਤਿਗੁਰੂ ਸਤਿ ਸੁਖ ਪ੍ਰਮ ਪ੍ਰਕਾਸ਼ ॥
ਜਾ ਮਹਿ ਮਤ ਕੀ ਗਤ ਨਹੀ, ਸੋਈ ਹੈ ਇਹੁ ਦਾਸ ॥

## ਸਵੱਈਆ

ਗੁਰ ਜਗਜੀਤ ਮਿਰਗੇਸ਼ ਕੋ ਬੰਦਨ, ਬੰਧਨ ਕਾਟਨ ਹਾਰ ਜੁ ਮੇਰੋ ॥
ਸਿਮਰੋਂ ਜਾਂਹਿ ਸਹਾਇ ਕਰੇ ਮਮ, ਕਾਰਜ ਸਫਲੇ ਹੋਣ ਘਣੇਰੋ ॥
ਮੋ ਤੇ ਕਿਛ ਬਣ ਆਇ ਨ ਪ੍ਰੀਤਮ, ਹੈ ਬੁਧਿ ਹੀਣ ਏਹ ਦਾਸਰੋ ਤੇਰੋ ॥
ਕਹੁ ਨਾਨਕ ਏਕੈ ਭਾਰੋਸਉ ਬੰਧਨਿ ਕਾਟਨਿ ਹਾਰ ਗੁਰ ਮੇਰੋ ॥

1. ਨਾਮ ਰੂਪ। 2. ਆਤਮ ਸਰੂਪ ਕੇ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਅਰੰਭ

ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧ ਕਾਰੀ ॥
ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮ ਬਿਸਾਰੀ ॥
[ਸੋਰਠ ਮਹਲਾ ੧, ਆਦਿ ਗ੍ਰੰਥ, ਪੰਨਾ ੬੩੫]

ਅਤੇ

ਨਾਨਕ ਦੁਖੀਆ ਸਭ ਸੰਸਾਰ ॥

ਸੰਸਾਰ ਵਿਚ ਉੱਤਮ ਪੁਰਸ਼ਾਂ ਦੀ ਮਰਿਆਦਾ ਦੇਵਤਿਆਂ ਵਰਗੀ ਹੁੰਦੀ ਹੈ। ਜਿਹੜੇ ਨੀਚ ਸੁਭਾਅ ਦੇ ਧਾਰਨੀ ਹੁੰਦੇ ਹਨ ਉਹਨਾਂ ਦੀ ਮਰਿਆਦਾ ਤਿਰਯਕ* ਜਾਂ ਪਸ਼ੂ ਪੰਛੀਆਂ ਵਰਗੀ ਹੁੰਦੀ ਹੈ। ਇਸ ਵਾਸਤੇ ਸਾਰੇ ਹੀ ਸਰੀਰ ਪੁੰਨ ਪਾਪ ਕਰਕੇ ਹੀ ਰਚੇ ਜਾਂਦੇ ਹਨ। ਪਾਪਾਂ ਦੇ ਫਲ ਕਾਰਨ ਸੁਭਾਉ ਨੀਚ ਹੋ ਜਾਂਦਾ ਹੈ ਅਤੇ ਪੁੰਨਾਂ ਦੇ ਕਾਰਨ ਸੁਭਾਉ ਸਤੋ ਗੁਣੀ, ਅਰਥਾਤ, ਦੇਵਤਿਆਂ ਜੈਸਾ ਬਣ ਜਾਂਦਾ ਹੈ।

ਪਰ ਸਰੀਰ, ਦੋਹਾਂ—ਪਾਪ ਕਰਨੀਆਂ ਅਤੇ ਪੁੰਨ ਕਰਨੀਆਂ ਨੂੰ, ਧਾਰਨੇ ਹੀ ਪੈਂਦੇ ਹਨ। ਅਤੇ ਜਿੰਨਾਂ ਚਿਰ ਸਰੀਰ ਮਿਲਦੇ ਰਹਿਣਗੇ ਦੁਖਾਂ ਦੀ ਹੋਂਦ ਵੀ ਤਦ ਤਕ ਬਣੀ ਹੀ ਰਹੇਗੀ। ਇਸ ਲਈ ਸਰੀਰ ਪੁੰਨ ਪਾਪ ਦਾ ਹੀ ਫਲ ਹੈ।

ਜਦੋਂ ਇਹ ਸਰੀਰ ਛੱਡ ਜਾਵਾਂਗੇ ਤਾਂ ਪੁੰਨ ਪਾਪ ਦਾ ਫਲ ਭੁਗਤਣ ਵਾਸਤੇ ਹੋਰ ਸਰੀਰ ਮਿਲੇਗਾ, ਭਾਵ, ਸਰੀਰਾਂ ਦਾ ਜਨਕ ਪੁੰਨ ਪਾਪ ਹੈ।

ਤੇ ਪੁੰਨ ਪਾਪ ਦਾ ਜਨਕ (ਪਿਤਾ) ਰਾਗ ਦਵੈਸ਼ ਹੈ। ਜਦ ਤਕ ਰਾਗ ਦਵੈਸ਼ ਦੀ ਨਵਿਰਤੀ ਨਹੀਂ ਹੁੰਦੀ ਤਦ ਤਕ ਪਾਪ ਪੁੰਨ ਤੋਂ ਵੀ ਛੁਟਕਾਰਾ ਨਹੀਂ ਹੋ ਸਕਦਾ। ਪੂਰਬਲੇ ਪੁੰਨਾਂ ਪਾਪਾਂ ਦਾ ਫਲ ਸਰੀਰਾਂ ਕਰਕੇ ਭੋਗਦਿਆਂ, ਰਾਗ ਦਵੈਸ਼ ਕਾਰਨ ਪੁੰਨ ਪਾਪ ਫਿਰ ਹੋਣਗੇ। ਇਸੇ ਕਰਕੇ ਪੁੰਨ ਪਾਪ ਦਾ ਬਾਪ ਰਾਗ ਦਵੈਸ਼ ਹੈ।

ਰਾਗ ਦਵੈਸ਼ ਦਾ ਭਾਵ ਹੈ; ਆਪਣਿਆਂ ਨਾਲ ਰਾਗ (ਮੋਹ) ਅਤੇ ਪਰਾਇਆਂ ਨਾਲ ਦਵੈਸ਼ (ਈਰਖਾ, ਵਿਰੋਧਤਾ)। ਰਾਗ ਦਵੈਸ਼ ਦਾ ਜਨਕ (ਬਾਪ) ਅਨੁਕੂਲ ਗਿਆਨ ਅਤੇ ਪ੍ਰਤੀਕੂਲ ਗਿਆਨ ਹੈ।

---

* ਸੱਪ, ਕਿਰਲੀਆਂ ਆਦਿ।

ਅਨੁਕੂਲ ਗਿਆਨ ਤੋਂ ਭਾਵ ਹੈ : ਜਿਹੜਾ ਜਾਣੇ ਆਪ ਨੂੰ, ਉਹਦੇ ਜਾਣੀਏ ਬਾਪ ਨੂੰ। ਅਤੇ ਪ੍ਰਤੀਕੂਲ ਗਿਆਨ ਦਾ ਮਤਲਬ ਹੈ : ਇਟ ਚੁਕਦੇ ਨੂੰ ਪੱਥਰ ਚੁਕੀਏ। ਅਰਥਾਤ ਬਦਲੇ ਦੀ ਭਾਵਨਾ ਰਖਣੀ। ਅਨੁਕੂਲ ਗਿਆਨ ਦਾ ਪਿਤਾ ਭੇਦ ਗਿਆਨ ਹੈ।

ਜਿਸ ਵਸਤੂ ਨੂੰ ਆਪਣੇ ਤੋਂ ਵੱਖਰਾ ਸਮਝਾਂਗੇ ਓਸੇ ਵਿਚ ਅਨੁਕੂਲਤਾ ਤੇ ਪ੍ਰਤੀ-ਕੂਲਤਾ ਹੋਵੇਗੀ। ਆਪਣੇ ਰੂਪ ਵਿਚ ਅਨੁਕੂਲਤਾ ਤੇ ਪ੍ਰਤੀਕੂਲਤਾ ਭਾਵ ਪੈਦਾ ਹੀ ਨਹੀਂ ਹੁੰਦਾ।

ਸੁਖਾਂ ਦੇ ਕਾਰਨ ਦਾ ਨਾਮ ਅਨੁਕੂਲਤਾ ਹੈ ਅਤੇ ਦੁਖਾਂ ਦੇ ਕਾਰਨ ਦਾ ਨਾਮ ਪ੍ਰਤੀਕੂਲਤਾ ਹੈ।

ਆਪਣਾ ਆਪ ਸੁਖ ਤੇ ਦੁਖ ਦਾ ਕਾਰਨ ਹੋ ਨਹੀਂ ਸਕਦਾ। ਭਾਵੇਂ ਆਪਣਾ ਆਪ ਸੁਖ ਰੂਪ ਹੈ ਪਰ ਸੁਖ ਦਾ ਕਾਰਨ ਨਹੀਂ ਹੈ। ਨਿਜ ਸਰੂਪ ਤੋਂ ਵਖਰੀ ਜਿਹੜੀ ਵਸਤੂ ਜਾਣੀਦੀ ਹੈ ਉਸੇ ਵਿਚ ਹੀ ਅਨੁਕੂਲ ਅਤੇ ਪ੍ਰਤੀਕੂਲ ਭਾਵ ਹੁੰਦਾ ਹੈ।

ਇਸ ਤਰ੍ਹਾਂ, ਸਾਰੇ ਪਦਾਰਥਾਂ ਵਿਚ, ਆਪਣੇ ਆਪ ਤੋਂ ਜਿਹੜਾ ਵਖਰਾ ਗਿਆਨ ਹੈ ਉਹ ਅਨੁਕੂਲ ਗਿਆਨ ਅਤੇ ਪ੍ਰਤੀਕੂਲ ਗਿਆਨ ਦਾ ਹੇਤੂ ਹੈ। ਇਹੋ ਭੇਦ ਗਿਆਨ ਹੈ।

ਭੇਦ ਗਿਆਨ ਦੀ ਨਵਿਰਤੀ ਬਿਨਾ ਅਨੁਕੂਲ ਗਿਆਨ ਅਤੇ ਪ੍ਰਤੀਕੂਲ ਗਿਆਨ ਦੀ ਨਵਿਰਤੀ ਨਹੀਂ ਹੁੰਦੀ। ਸੋ ਭੇਦ ਗਿਆਨ ਦਾ ਜਨਕ ਅਗਿਆਨ ਹੈ, ਕਿਉਂਕਿ ਸਾਰਾ ਪ੍ਰਪੰਚ (ਸੰਸਾਰ) ਤੇ ਉਸਦਾ ਗਿਆਨ ਨਿਜ ਸਰੂਪ ਦੇ ਅਗਿਆਨ ਸਮੇਂ ਵਿਚ ਹੈ। ਇਹ ਸਾਰੇ ਵੇਦ ਸ਼ਾਸਤਰਾਂ ਦਾ ਢੰਡੋਰਾ ਹੈ : ਅਗਿਆਨਤਾ ਦਾ ਪਰਦਾ ਚੁਕਦਿਆਂ ਹੀ ਆਪਣੇ ਸਰੂਪ ਦੀ ਲਖਤਾ ਹੋ ਕੇ ਸਾਰੇ ਦੁਖਾਂ ਰੂਪੀ ਸੰਸਾਰ ਦੀ ਨਵਿਰਤੀ ਹੋ ਜਾਂਦੀ ਹੈ। ਸਤਿਗੁਰੂ ਫ਼ਰਮਾਉਂਦੇ ਹਨ :

ਚੂਕਾ ਪੜਦਾ ਤਾਂ ਨਦਰੀ ਆਇਆ ॥
ਖਸਮੁ ਤੂ ਹੈ ਸਭਨਾ ਕੇ ਰਾਇਆ ॥

[ਭੈਰਉ ਮਹਲਾ ੫, ਆਦਿ ਗ੍ਰੰਥ, ਪੰਨਾ ੧੧੪੧]

ਇਸ ਵਾਸਤੇ ਸਾਰੇ ਦੁਖਾਂ ਦਾ ਕਾਰਨ ਆਪਣੇ ਸਰੂਪ ਦਾ ਅਗਿਆਨ ਹੈ। ਸਰੂਪ ਦਾ ਅਗਿਆਨ ਓਨਾ ਚਿਰ ਦੂਰ ਨਹੀਂ ਹੁੰਦਾ ਜਿੰਨਾ ਚਿਰ ਆਪਣੇ ਸਰੂਪ ਦਾ ਗਿਆਨ ਨ ਹੋਵੇ।

ਦੋਹਿਰਾ : ਨਿਜ ਆਤਮ ਅਗਿਆਨ ਤੇ ਹ੍ਵੈ ਪ੍ਰਤੀਤ ਜਗ ਖੇਦੁ ॥*
ਨਸੈ ਸੁ ਤਾਂ ਕੇ ਬੋਧ⁰ ਤੇ ਯਹਿ ਭਾਖਤ ਮੁਨਿ ਵੇਦ ॥

[ਵਿਚਾਰ ਸਾਗਰ]

ਹੋਰ ਵਿਆਖਿਆ :—

ਜਿਸ ਵਸਤੂ ਦਾ ਅਗਿਆਨ ਹੁੰਦਾ ਹੈ, ਉਹ ਉਸ ਵਸਤੂ ਦੇ ਗਿਆਨ ਨਾਲ ਹੀ

* ਦੁਖ। 0. ਗਿਆਨ।

ਦੂਰ ਹੁੰਦਾ ਹੈ। ਜਿਸ ਤਰ੍ਹਾਂ ਰੱਸੀ ਦੇ ਅਗਿਆਨ ਵਿਚ ਸੱਪ ਭਾਸਣ ਲਗ ਜਾਂਦਾ ਹੈ ਅਤੇ ਜਿੰਨਾ ਚਿਰ ਰੱਸੀ ਦੇ ਸਹੀ ਸਰੂਪ ਦਾ ਗਿਆਨ ਨ ਹੋ ਜਾਵੇ ਓਨਾ ਚਿਰ ਸੱਪ ਦਾ ਭੈ ਦੂਰ ਨਹੀਂ ਹੁੰਦਾ। ਇਵੇਂ ਹੀ ਸਾਡੇ ਸਰੂਪ ਦੇ ਭੁਲੇਖੇ ਵਿਚ ਸੱਪ ਰੂਪੀ ਸੰਸਾਰ ਪ੍ਰਤੀਤ ਹੋ ਰਿਹਾ ਹੈ। ਸੋ, ਜਦੋਂ ਤਕ ਸਾਡੇ ਸਰੂਪ ਦੀ ਲਖਤਾ ਨਹੀਂ ਹੋ ਸਕੇਗੀ ਤਦ ਤਕ ਦੁਖ ਰੂਪ ਸੰਸਾਰ ਦੀ ਨਵਿਰਤੀ ਵੀ ਨਹੀਂ ਹੋਵੇਗੀ। ਭਾਵ, ਚੁਰਾਸੀ ਲੱਖ ਜੂਨ ਜੁ ਦੁਖਾਂ ਦੀ ਖਾਣ ਹੈ, ਜੋ ਜਗਤ ਰੂਪ ਵਿਚ ਪ੍ਰਤਖ ਦਿਸਦੀ ਹੈ। ਇਹ ਸਾਡੇ ਮਗਰੋਂ ਨਹੀਂ ਲਥਦੀ। ਆਪਣੇ ਸਰੂਪ ਦੇ ਗਿਆਨ ਦਾ ਹੀ ਨਾਮ ਬ੍ਰਹਮ ਗਿਆਨ—ਅਰਥਾਤ ਆਤਮ ਗਿਆਨ—ਹੈ। ਇਸ ਵਾਸਤੇ ਆਪਣਾ ਸਰੂਪ ਜਾਨਣਾ ਜ਼ਰੂਰੀ ਹੈ।

ਸ਼ੰਕਾ : ਆਪਣਾ ਸਰੂਪ ਜਾਣਿਆ ਕਿਵੇਂ ਜਾਵੇ ?

ਸਮਾਧਾਨ : ਆਪਣੇ ਸਰੂਪ ਵਿਚ ਤਿੰਨ ਰੁਕਾਵਟਾਂ ਹਨ, ਭਾਵ, ਸਾਡੇ ਅੰਤਸ਼ਕਰਣ ਵਿਚ ਤਿੰਨ ਦੋਸ਼ ਹਨ। ਜਿਸ ਕਰਕੇ ਅਸੀਂ, ਜੀਵ, ਆਪਣੇ ਆਪ ਤੋਂ ਅਗਿਆਤ ਹਾਂ।

ਦੋਹਿਰਾ—ਮਲ ਵਸ਼ੇਪ ਅਗਿਆਨ ਤੇ ਢਾਂਪਿਓ ਆਤਮ ਰੂਪ ॥
ਨਸੈ ਸੁ ਤਾਂਕੇ ਬੋਧ ਤੇ ਏਹ ਭਾਖਤ ਮੁਨ ਭੂਪ ॥

ਅਤੇ ਗੁਰੂਵਾਕ ਹੈ :

ਜਨਮੁ ਪਦਾਰਥੁ ਦੁਬਿਧਾ ਖੋਵੈ ।
ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ ॥
[ਧਨਾਸਰੀ ਮਹਲਾ ੧, ਆਦਿ ਗ੍ਰੰਥ, ਪੰਨਾ ੬੮੬]

ਉਪਰ ਦਸੇ ਤਿੰਨ ਦੋਸ਼ ਇਹ ਹਨ : (੧) ਮਲ ਦੋਸ਼, (੨) ਵਿਕਸ਼ੇਪ ਦੋਸ਼, (੩) ਆਵਰਣ ਦੋਸ਼।

ਸ਼ੰਕਾ : ਮਲ ਦੋਸ਼ ਦੇ ਕੀ ਲਛਣ ਹਨ ?

ਸਮਾਧਾਨ : **ਮਲ ਦੋਸ਼** ਕਰਕੇ ਮਨ ਮੈਲਾ ਹੈ, ਈਰਖਾਵਾਦੀ ਹੈ ਦੂਜਿਆਂ ਦਾ ਬੁਰਾ ਚਿਤਵਦਾ ਹੈ। ਅਤੇ ਆਪਣੇ ਆਪ ਤੋਂ ਅਗਿਆਤ ਹੈ। ਤੇ ਸਿਮਰਨ ਵਿਚ ਨਹੀਂ ਲਗ ਸਕਦਾ, ਜਿਵੇਂ ਕੋਰੇ ਕੱਪੜੇ (ਪਾਣ ਸਹਿਤ) ਨੂੰ ਰੰਗ ਨਹੀਂ ਲਗਦਾ।

ਸੰਕਾ : ਵਿਕਸ਼ੇਪ ਦੋਸ਼ ਦੇ ਕੀ ਲਛਣ ਹਨ ?

ਸਮਾਧਾਨ : **ਵਿਕਸ਼ੇਪ ਦੋਸ਼** ਕਾਰਨ ਮਨ ਚੰਚਲ ਹੈ। ਜਦੋਂ ਅਸੀਂ ਮਨ ਨੂੰ ਸਿਮਰਨ ਵਿਚ ਜੋੜਦੇ ਹਾਂ ਤਾਂ ਇਹ ਦੂਰ ਦੁਰਾਡੇ ਸੈਰ ਕਰਨ ਨੂੰ ਤੁਰ ਜਾਂਦਾ ਹੈ। ਜਿਵੇਂ 'ਟਿਊਬ' ਨੂੰ ਅਤੇ 'ਪੱਚ' ਨੂੰ ਜਦ ਤਕ ਰਗੜ ਕੇ ਸਾਫ਼ ਨ ਕਰ ਲਈਏ ਤਦ ਤਕ 'ਪੱਚ' ਜੁੜਦਾ ਨਹੀਂ।

ਸ਼ੰਕਾ : ਤੀਜਾ ਦੋਸ਼ ਕੇਹੜਾ ਹੈ ?

ਤੀਜਾ ਹੈ **ਆਵਰਣ ਦੋਸ਼**। ਆਵਰਣ ਦੋਸ਼ ਕਰ ਕੇ ਮਨ ਅਗਿਆਨੀ ਹੈ,

ਭੂਮੀ ਹੈ, ਆਪਣੇ ਆਪ ਨੂੰ ਜੀਵੱਤਵ ਭਾਵ ਵਿਚ ਸ਼ੁਮਾਰ ਕਰਦਾ ਹੈ। ਈਸ਼ਵਰ ਤੋਂ ਆਪੇ ਨੂੰ ਵਖਰਾ ਸਮਝਦਾ ਹੈ। ਗੁਰੂ ਜੀ ਦਾ ਕਥਨ ਹੈ :

ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥
ਤਬ ਤੇ ਦੂਖ ਡੰਡ ਅਰੁ ਖੇਦਾ ॥

[ਗਉੜੀ ਗੁਆਰੇਰੀ ਮਹਲਾ ੫, ਆਦਿ ਗ੍ਰੰਥ, ਪੰਨਾ ੨੩੫]

ਜਦ ਤਕ ਉਪਰ ਦੱਸੇ ਤਿੰਨਾਂ ਦੋਸ਼ਾਂ ਦੀ ਮਨ ਵਿਚੋਂ ਨਵਿਰਤੀ ਨਹੀਂ ਹੁੰਦੀ ਤਦ ਤਕ ਆਪਣੇ ਸਰੂਪ ਦਾ ਗਿਆਨ ਨਹੀਂ ਹੋਵੇਗਾ। ਜਿਸ ਦੇ ਬਿਨਾ ਜੀਵ ਸਦਾ ਦੇ ਸੁਖ ਦੀ ਪ੍ਰਾਪਤੀ ਨਹੀਂ ਕਰ ਸਕਦਾ। ਚੁਰਾਸੀ ਦੇ ਗੇੜ ਵਿਚ ਭਟਕਦਾ ਹੀ ਰਹੇਗਾ।

**ਆਪਣੇ ਸਰੂਪ ਦੇ ਜਾਨਣ ਲਈ ਹੀ ਪੂਰੇ ਗੁਰੂ ਦੀ ਲੋੜ ਹੈ।**

ਪੂਰਾ ਗੁਰੂ ਪਹਿਲਾਂ ਸਿਖ ਦੇ ਮਨ ਦੇ **ਮਲ ਦੋਸ਼** ਨੂੰ ਨਵਿਰਤ ਕਰਨ ਲਈ ਸੇਵਾ ਵਿਚ ਲਾਉਂਦਾ ਹੈ। ਝਾੜੂ ਦੇਣਾ, ਪਾਣੀ ਲਿਆ ਕੇ ਇਸ਼ਨਾਨ ਕਰਵਾਉਣਾ, ਲੰਗਰ ਵਾਸਤੇ ਲਕੜ ਬਾਲਣ ਲਿਆਉਣਾ, ਜੂਠੇ ਭਾਂਡੇ ਮਾਂਜਣੇ, ਦਾਤਣਾਂ ਲਿਆਉਣੀਆਂ, ਬਸਤਰ ਸਾਫ਼ ਕਰਨੇ ਇਤਆਦਿ ਨਿਸ਼ਕਾਮ ਕਰਮ।

ਨਿਸ਼ਕਾਮ ਸੇਵਾ ਕਰਦਿਆਂ ਮਨ ਦਾ **ਮਲ ਦੋਸ਼** ਨਵਿਰਤ ਹੋ ਕੇ ਮਨ ਸ਼ੁਧ ਹੋ ਜਾਂਦਾ ਹੈ।

ਫੇਰ ਪੂਰਾ ਗੁਰੂ **ਵਿਕਸ਼ੇਪ ਦੋਸ਼** ਦਾ ਇਲਾਜ ਕਰਦਾ ਹੈ। ਇਸ ਦੇ ਵਾਸਤੇ ਗੁਰੂ ਸਿਖ ਨੂੰ ਬਾਣੀ ਦਾ ਪਾਠ ਕਰਨਾ ਅਤੇ ਕੰਨ ਵਿਚ ਨਾਮ ਮੰਤਰ ਦੇ ਕੇ, ਸਿਮਰਨ ਦੀ ਜੁਗਤੀ ਦੱਸ ਕੇ ਸਿਮਰਨ ਅਤੇ ਬਾਣੀ ਦਾ ਅਭਿਆਸ ਕਰਵਾਉਂਦਾ ਹੈ। ਜੋ ਸਿਖ ਬਾਣੀ ਨੂੰ ਵਿਚਾਰ ਕੇ ਪੜ੍ਹੇਗਾ ਅਤੇ ਬਾਣੀ ਦੇ ਬਾਨੀ ਤੇ ਭਰੋਸਾ ਕਰੇਗਾ ਉਸਦਾ ਮਨ ਜ਼ਰੂਰ ਸਿਮਰਨ ਵਿਚ ਜੁੜਨ ਲਗ ਜਾਵੇਗਾ। ਕਿਉਂਕਿ ਬਾਣੀ ਮਨ ਦੇ ਮਲ ਦੋਸ਼ ਦੀ ਨਵਿਰਤੀ ਕਰ ਦੇਂਦੀ ਹੈ ਜਿਵੇਂ ਟਿਊਬ ਤੇ ਪੱਚ ਨੂੰ ਰਗੜ ਕੇ ਸਾਫ਼ ਕਰ ਲਈਏ ਤਾਂ ਉਹ ਜੁੜ ਜਾਂਦੇ ਹਨ।

ਇਹੋ ਕਾਰਨ ਹੈ ਕਿ ਸਤਿਗੁਰਾਂ ਨੇ ਸਾਨੂੰ ਪੰਜਾਂ ਬਾਣੀਆਂ ਦਾ ਨਿਤਨੇਮ ਬਖ਼ਸ਼ਿਆ ਹੈ। ਬਾਣੀ ਵਿਚਾਰਨ ਸੇ ਬਾਣੀ ਦੀ ਪ੍ਰੇਰਨਾ ਸੇ ਮਨ ਭੈਵਾਨ ਹੋ ਕੇ ਸਿਮਰਨ ਵਿਚ ਜੁੜਨ ਲਗ ਜਾਂਦਾ ਹੈ।

ਕਈ ਅਨਜਾਣ ਲੋਕ ਪੁਛਦੇ ਹਨ ਕਿ ਪਰਮਾਤਮਾ ਦਾ ਨਾਮ ਜਪਣ ਨਾਲ ਪਰਮਾਤਮਾ ਨੂੰ ਕੀ ਸੁਖ ਪਹੁੰਚਦਾ ਹੈ ਜਿਸ ਕਾਰਨ ਪਰਮਾਤਮਾ ਦਰਸ਼ਨ ਦੇਣ ਦੀ ਕਿਰਪਾ ਕਰਦਾ ਹੈ ? ਇਹ ਸਵਾਲ ਵੀ ਪਰਮਾਤਮਾ ਨੂੰ ਆਪਣੇ ਆਪ ਤੋਂ ਵਖਰਿਆਂ ਸਮਝ ਕੇ ਹੀ ਕੀਤਾ ਜਾਂਦਾ ਹੈ।

ਵੀਰ ਜੀ, ਪਰਮਾਤਮਾ ਸਾਥੋਂ ਕੋਈ ਵਖਰੀ ਹਸਤੀ ਨਹੀਂ। ਇਕੋ ਸੱਤਾ ਦੇ ਉਪਾਧੀ ਭੇਦ ਕਾਰਨ ਦੋ ਨਾਮ ਹਨ।

ਜੇ ਉਪਾਧੀ ਸੁਧ ਸਤੋਗੁਣ ਸਹਿਤ ਮਾਇਆ ਹੈ ਤਾਂ **ਈਸ਼ਵਰ** ਹੈ, ਜੇ ਉਪਾਧੀ ਰਜੋ

ਤਮੋ ਗੁਣ ਸਹਿਤ ਮਾਇਆ ਹੈ ਤਾਂ ਓਸੇ ਸੱਤਾ ਦਾ ਨਾਮ **ਜੀਵ** ਹੈ। ਚੇਤਨ ਸੱਤਾ ਦੋਹਾਂ ਵਿਚ ਇਕੋ ਹੈ, ਸਿਰਫ਼ ਉਪਾਧੀ ਭੇਦ ਨਾਲ ਹੀ ਦੋ ਸਮਝੇ ਜਾਂਦੇ ਹਨ। ਜਿਵੇਂ ਬਿਜਲੀ ਦੇ ਜ਼ੀਰੋ ਬਲਬ ਨੂੰ ਹੋਲਡਰ ਵਿਚ ਲਗਾਇਆ ਜਾਵੇ ਤਾਂ ਦੀਵੇ ਜਿੰਨੀ ਰੋਸ਼ਨੀ ਕਰੇਗਾ ਪਰ ਜੇ ਓਸੇ ਹੋਲਡਰ ਵਿਚ ੧੦੦ ਪਾਵਰ ਵਾਲਾ ਬਲਬ ਲਗਾ ਦੇਈਏ ਤਾਂ ਉਹ ਬਹੁਤ ਜ਼ਿਆਦਾ ਰੋਸ਼ਨੀ ਕਰ ਦੇਵੇਗਾ। ਜਿੰਨੀ ਬਲਬ ਦੀ ਉਪਾਧੀ ਵੱਡੀ ਹੋਵੇਗੀ ਓਨੀ ਹੀ ਉਸੇ ਹੋਲਡਰ ਵਿਚੋਂ, ਅਪਣੀ ਯੋਗਤਾ ਅਨੁਸਾਰ, ਜ਼ਿਆਦਾ ਰੌਸ਼ਨੀ ਲੈ ਕੇ ਪ੍ਰਕਾਸ਼ ਕਰ ਦੇਵੇਗਾ।

ਵੱਧ ਘੱਟ ਰੋਸ਼ਨੀ ਲੈਣ ਦੀ ਯੋਗਤਾ ਉਪਾਧੀ (ਸਾਧਨ) ਤੇ ਮੁਨਹਸਰ ਹੈ। ਰੋਸ਼ਨੀ ਦੋਹਾਂ ਵਿਚ ਇਕੋ ਹੈ। ਏਹੋ ਵਜਹ ਹੈ ਕਿ ਜੀਵ ਦੀ ਉਪਾਧੀ (ਅਗਿਆਨ) ਰਜੋ, ਤਮੋ ਤੇ ਥੋੜਾ ਸਤੋ ਗੁਣਾਂ ਸਹਿਤ ਹੈ। ਇਸੇ ਕਰਕੇ ਜੀਵ ਆਪਣੇ ਆਪ ਤੋਂ ਭੁੱਲਾ ਹੋਇਆ ਹੈ। ਆਪਣੇ ਆਪ ਨੂੰ ਈਸ਼ਵਰ ਤੋਂ ਵਖਰਾ ਸਮਝਦਾ ਹੈ!

ਨਾਮ ਸਿਮਰਨ ਦਾ ਇਹ ਮਹਾਤਮ ਹੈ, ਇਸ ਨਾਮ ਦਾ ਨਾਮੀ ਜੋ ਸਾਡਾ ਵਾਸਤਵ (ਸਾਖੀ) ਆਤਮ ਸਰੂਪ ਹੈ, ਜਦੋਂ ਸਾਡਾ ਮਨ ਓਸਦੀ ਚੇਸ਼ਟਾ, ਭਾਵ ਖਿਚ, ਪ੍ਰੇਮ ਕਰ ਕੇ ਉਸ ਨੂੰ ਜਪਦਾ (ਸਿਮਰਦਾ) ਹੈ ਤਾਂ ਉਹ ਵੀ ਸਹਾਇਤਾ ਕਰਦਾ ਹੈ।

ਜਿਵੇਂ ਦਸਮੇਸ਼ ਪਿਤਾ ਜੀ ਲਿਖਦੇ ਹਨ :

ਸਾਚ ਕਹਉ ਸੁਨ ਲੇਹੁ ਸਭੈ ਜਿਨਿ ਪ੍ਰੇਮ ਕੀਓ ਤਿਨਿ ਹੀ ਪ੍ਰਭ ਪਾਇਓ ॥

[ਸਵੱਯੇ ਅਕਾਲ ਉਸਤਤ, ਦਸਮ ਗ੍ਰੰਥ]

ਭਾਈ ਸੰਤੋਖ ਸਿੰਘ ਕਰਤਾ ਸ੍ਰੀ ਗੁਰੁ ਪ੍ਰਤਾਪ ਸੂਰਜ ਲਿਖਦੇ ਹਨ :

ਸਿਮਰਨ ਕੀ ਸਹਾਇਤਾ ਪਾਇ। ਬਿਰਤੀ ਨਿਜ ਸਰੂਪ ਟਿਕ ਜਾਇ ॥

ਸਤਿਗੁਰ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਜੋ ਨਾਮ ਦਾ ਨਾਮੀ ਸਾਡਾ ਆਤਮ ਸਰੂਪ ਹੈ ਉਸਦੀ ਸਹਾਇਤਾ ਅਤੇ ਸਾਡੇ ਮਨ ਦੀ ਕੋਸ਼ਸ਼ ਕਾਰਨ ਮਨ ਟਿਕਣ (ਇਕਾਗਰ ਹੋਣ) ਲਗ ਜਾਂਦਾ ਹੈ। ਭਾਵ, ਜੋ ਪਿਛੇ ਦੋ ਨੰਬਰ ਉਤੇ ਦੱਸਿਆ ਵਿਕਸ਼ੇਪ ਦੋਸ਼ ਹੈ ਉਸ (ਮਨ ਦੇ ਵਿਕਸ਼ੇਪ) ਚੰਚਲਤਾ ਦੋਸ਼ ਦੀ ਨਵਿਰਤੀ ਹੋ ਜਾਂਦੀ ਹੈ। ਏਹ ਨਾਮ ਸਿਮਰਣ ਦਾ ਫਲ ਹੈ।

ਜਦੋਂ ਮਲ ਅਤੇ ਵਿਕਸ਼ੇਪ ਦੋਹਾਂ ਦੋਸ਼ਾਂ ਤੋਂ ਛੁਟਕਾਰਾ ਹੋ ਜਾਂਦਾ ਹੈ ਤਾਂ ਹੁਣ ਤੀਜਾ ਦੋਸ਼ ਬਾਕੀ ਰਹਿ ਗਿਆ ਆਵਰਣ। ਇਸ ਨੇ ਮਨ ਨੂੰ ਅਗਿਆਨਤਾ ਪਾਕੇ ਮਨ (ਜੀਵ) ਦੇ ਵਾਸਤਵ ਸਰੂਪ—ਆਤਮਾ—ਤੋਂ, ਨੇੜੇ ਤੋਂ ਨੇੜੇ ਹੁੰਦਿਆਂ ਵੀ ਵਿਛੋੜਿਆ ਹੋਇਆ ਹੈ। ਇਸੇ ਬਾਰੇ ਕਬੀਰ ਜੀ ਦਾ ਕਥਨ ਹੈ :

ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ ਪੈ ਮਿਲਨੁ ਦੁਹੇਰਾ ॥

[ਆਦਿ ਗ੍ਰੰਥ, ਪੰਨਾ ੪੮੩]

ਕਬੀਰ ਜੀ ਹੋਰ ਵੀ ਦਸਦੇ ਹਨ :

ਮਨ ਮਧੇ ਜਾਨੈ ਜੇ ਕੋਇ ॥ ਜੋ ਬੋਲੈ ਸੋ ਆਪੈ ਹੋਇ ॥
ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ ॥ ਕਹੈ ਕਬੀਰ ਸੋ ਪ੍ਰਾਨੀ ਤਰੈ ॥੮॥੧॥

[ਆਦਿ ਗ੍ਰੰਥ, ਪੰਨਾ ੧੧੬੨]

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ :

ਵਾਚਹਿ ਪੁਸਤਕ ਵੇਦ ਪੁਰਾਨਾਂ ॥ ਇਕੁ ਬਹਿ ਸੁਨਹਿ ਸੁਨਾਵਹਿ ਕਾਨਾਂ ॥
ਅਜਗਰ ਕਪਟੁ ਕਹਹੁ ਕਿਉ ਖੁਲ੍ਹੈ ਬਿਨੁ ਸਤਿਗੁਰ ਤਤੁ ਨ ਪਾਇਆ ॥

[ਮਾਰੂ ਮਹਲਾ ੧, ਆਦਿ ਗ੍ਰੰਥ, ਪੰਨਾ ੧੦੪੩]

ਭਾਵ, ਕਿ ਇਕ ਤਾਂ ਵੇਦ ਪੁਰਾਣਾਂ ਦੀ ਬਾਣੀ ਪੜ੍ਹਦੇ ਹਨ, ਇਕ ਬਹਿ ਕੇ ਕੰਨਾਂ ਦੁਆਰਾ ਸੁਣਦੇ ਹਨ, ਅਜਗਰ ਕਪਟ—ਅਰਥਾਤ ਆਵਰਨ ਦੋਸ਼—ਜੋ ਮਨ ਅਤੇ ਆਤਮਾ ਦੇ ਵਿਚਾਲੇ ਪਰਦਾ* ਹੈ, ਜਿਸ ਕਾਰਨ ਮਨ ਦਾ ਆਪਣੇ ਵਾਸਤਵ ਸਰੂਪ—ਆਤਮਾ—ਨਾਲ ਮੇਲ ਹੋਣ ਵਿਚ ਰੁਕਾਵਟ ਹੈ (ਏਥੇ ਮਨ ਦਾ ਅਰਥ ਜੀਵ ਸਮਝਣਾ ਚਾਹੀਦਾ ਹੈ) ਉਹ ਅਜਗਰ ਪਰਦਾ (ਕਪਾਟ) ਸਤਿਗੁਰੂ ਤੋਂ ਬਿਨਾ ਨਹੀਂ ਖੁਲ੍ਹਦਾ (ਪਾਟਦਾ) ਅਤੇ ਤੱਤ ਵਸਤੂ, ਜੁ ਜੀਵ ਦਾ ਵਾਸਤਵ ਸਰੂਪ ਹੈ, ਉਸ ਨਾਲ ਮਨ (ਜੀਵ) ਦਾ ਮੇਲ ਨਹੀਂ ਹੁੰਦਾ। ਇਹ ਅਗਿਆਨ ਦੁਆਰਾ ਪੈਦਾ ਹੋਇਆ ਪਰਦਾ ਕਪੜੇ ਦੇ ਪਰਦੇ ਵਰਗਾ ਨਹੀਂ ਹੁੰਦਾ, ਸਿਰਫ ਅਗਿਆਨ ਭਰਮ ਦਾ (ਹਨੇਰੇ) ਦਾ ਨਾਮ ਹੀ ਪਰਦਾ ਹੈ।

ਗੁਰੂ ਵਾਕ ਹੈ : ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ ॥

[ਪੰਨਾ ੭੦੦]

ਭਾਵ, ਲੇਪ (ਪਰਦਾ) ਅਲਪ (ਥੋੜ੍ਹਾ) ਵੀ ਨਹੀਂ ਹਿਰਦੇ ਵਿਚ। ਹੋਰ ਅਰਥ ਸਪਸ਼ਟ ਹੈ।

ਜੀਵ ਦੀ ਮਲਨ ਮਾਇਆ ਤੋਂ ਉਤਪਤੀ ਹੋਣ ਕਰਕੇ ਜੀਵ ਨੂੰ ਇਹ ਭਰਮ ਹੈ ਕਿ ਮੈਂ ਤੁਛ ਜੀਵ ਹਾਂ ਅਤੇ ਈਸ਼ਵਰ ਮੈਥੋਂ ਵਖਰਾ ਹੈ। ਉਹ ਸਰਬ ਸ਼ਕਤੀਵਾਨ ਹੈ ਅਤੇ ਮੈਂ ਤੁੱਛ ਮਾਤਰ (ਅਲਪ) ਸ਼ਕਤੀ ਹਾਂ। ਈਸ਼ਵਰ ਸਰਬੱਗ ਹੈ ਮੈਂ ਅਲਪੱਗ ਹਾਂ। ਪਰ ਇਹ ਉਪਾਧੀ ਦਾ ਹੀ ਫ਼ਰਕ ਹੈ। ਜਿਵੇਂ :

ਇਕ ਬਾਦਸ਼ਾਹ ਹੈ। ਉਸਦੇ ਪਾਸ ਬਹੁਤ ਵਡਾ ਸਾਧਨ (ਉਪਾਧੀ) ਹੈ—ਫੌਜ, ਹਵਾਈ ਜਹਾਜ਼, ਹਰੇਕ ਕਿਸਮ ਦੇ ਹਥਿਆਰ—ਬੰਬ, ਤੋਪਾਂ, ਕਿਲੇ-ਕੋਟ ਤੇ ਖਜ਼ਾਨੇ, ਲਾਲ ਜਵਾਹਰ ਆਦਿ—ਅਤੇ ਇਕ ਉਸੇ ਬਾਦਸ਼ਾਹ ਦਾ ਭਰਾ ਕਿਸਮਤ ਤੋਂ ਹੀਣਾ ਹੈ। ਉਸਦੇ ਪਾਸ ਭੇਡਾਂ ਬਕਰੀਆਂ ਹਨ। ਉਸਦੇ ਸਾਧਨ (ਉਪਾਧੀ) ਬਹੁਤ ਕਮਜ਼ੋਰ ਹਨ। ਉਨ੍ਹਾਂ ਦੀ ਆਪਸ ਵਿਚ ਬਰਾਬਰੀ ਕਿਵੇਂ ਬਣੇ ? ਪਰ ਜੇ ਦੋਹਾਂ ਦੇ ਕਪੜੇ ਲੁਹਾ, ਤੇੜ ਕੇਵਲ ਲੰਗੋਟੀ ਰਖ ਕੇ, ਕਿਸੇ ਬੇ-ਪਛਾਣ ਬੰਦੇ ਨੂੰ ਵਖਾ ਪੁਛਿਆ ਜਾਵੇ ਕਿ ਇਨ੍ਹਾਂ ਦਾ ਆਪਸ ਵਿਚ ਕੀ ਫ਼ਰਕ ਹੈ ਤਾਂ ਬੇ-ਪਛਾਣ ਵਿਅਕਤੀ ਦੁਹਾਂ ਨੂੰ ਬਰਾਬਰ ਹੀ ਦੱਸੇਗਾ।

* ਮਜ਼ਬੂਤ ਪਰਦਾ।

ਇੰਜ ਹੀ, ਇਕੋ ਬ੍ਰਹਮ ਵਿਚ, ਉਪਾਧੀ ਭੇਦ ਨਾਲ, ਈਸ਼ਵਰ ਭਾਵ ਅਤੇ ਜੀਵ ਭਾਵ ਹੈ। ਇਸ ਭਰਮ ਦਾ ਨਾਮ ਹੀ ਆਵਰਨ ਦੋਸ਼ ਹੈ। ਈਸ਼ਵਰ[1] ਨੂੰ ਆਪਣੇ ਸਰੂਪ ਤੋਂ ਭੁਲੇਖਾ ਨਹੀਂ ਅਤੇ ਜੀਵ ਅਪਣੇ ਸਹੀ ਸਰੂਪ ਤੋਂ ਭੁੱਲਾ ਹੋਇਆ ਹੈ। ਇਸ ਭਰਮ ਦੀ ਨਵਿਰਤੀ ਵਾਸਤੇ ਪੂਰਾ ਗੁਰੂ ਜਗਿਆਸੂ ਨੂੰ 'ਅਹੰਬ੍ਰਹਮਾਸਮੀ' ਮਹਾਵਾਕ ਰੂਪੀ ਸ਼ੀਸ਼ਾ ਵਖਾ ਕੇ ਜੀਵ ਦਾ ਜੀਵੱਤਵ ਭਾਵ—ਅਰਥਾਤ ਭਰਮ—ਦੀ ਨਵਿਰਤੀ ਕਰੋਂਦਾ ਹੈ। 'ਅਹੰਬ੍ਰਹਮਾਸਮੀ' ਮਹਾਵਾਕ ਦਾ ਅਰਥ ਕਰਕੇ, ਜੀਵ ਦਾ ਆਵਰਣ (ਭਰਮ ਪਰਦਾ) ਭੰਗ ਕਰਕੇ, ਜੀਵ ਨੂੰ ਆਪੇ ਦਾ ਗਿਆਨ ਕਰਵਾ ਕੇ,ਸਦਾ ਦੇ ਸੁਖ ਦੀ ਪ੍ਰਾਪਤੀ ਕਰਵਾ ਦਿੰਦਾ ਹੈ।

ਉਪਰ ਲਿਖਿਆ ਮਹਾਵਾਕ ਚਹੁੰਆਂ ਵੇਦਾਂ ਵਿਚ ਵਖ ਵਖ ਸ਼ਬਦ ਦੇ ਰੂਪ ਵਿਚ ਹੈ। ਸਾਮਵੇਦ ਵਿਚ ਇਹ 'ਤੱਤ੍ਵਮਸੀ' ਹੈ। ਰਿਗਵੇਦ ਦੀ ਐਤ੍ਰੋਪਨਸ਼ਿਦ ਵਿਚ 'ਪ੍ਰਗਿਆਨੰ ਅਨੰਦ ਬ੍ਰਹਮ' ਹੈ। ਯਜੁਰਵੇਦ ਦੀ ਬ੍ਰਿਹਦਾਰਣੋ ਬ੍ਰਿਹਦਾਰਣੋਕੋਪਨਿਸ਼ਦ ਵਿਚ ਇਸੇ ਮਹਾਵਾਕ ਨੂੰ 'ਅਹੰਬ੍ਰਹਮਾਸਮੀ' ਕਿਹਾ ਗਿਆ ਹੈ। ਅਥਰਬਣ ਵੇਦ ਨੇ ਇਸ ਨੂੰ 'ਅਯੰ-ਮਾਤਮਾ ਬ੍ਰਹਮ' ਕਿਹਾ ਹੈ। ਸੰਖੇਪ ਰੂਪ ਵਿਚ ਮਹਾਂਵਾਕ ਦਾ ਅਰਥ ਹੈ,

ਤਤ ਤੂੰਹੀ ਹੈ ਯਹ ਕਹਿਓ ਤਤਤ੍ਵੰ ਪਦ ਕੋ ਅਰਥ ॥
ਯਹੈ ਬਿਰਤ ਜਾਂਕੇ ਭਈ ਸੋ ਸਭ ਭਾਂਤ ਸਮਰਥ ॥ [ਅਧਿਆਤਮ ਪ੍ਰਕਾਸ਼]

ਪਰ ਚਹੁੰਆਂ ਮਹਾਵਾਕਾਂ ਦਾ ਅਰਥ ਇਕੋ ਹੈ ਕਿ ਹੇ ਜੀਵ "ਤੂੰ ਬ੍ਰਹਮ ਹੈਂ" ਸਾਡੇ ਸਤਿਗੁਰਾਂ ਨੇ ਗੁਰਬਾਣੀ ਵਿਚ ਜੋ ਮਹਾਂਵਾਕ ਲਿਖੇ ਹਨ ਉਨ੍ਹਾਂ ਦਾ ਭਾਵ ਵੀ ਇਹੋ ਹੈ ਕਿ "ਜੀਵ ਤੂੰ ਬ੍ਰਹਮ ਹੈਂ।" ਸੰਖੇਪ ਵਿਚ ਮੈਂ ਕੁਛ ਉਦਾਹਰਣ ਗੁਰਬਾਣੀ ਵਿਚੋਂ ਦਿੰਦਾ ਹਾਂ। ਪਰ ਮੇਰੀ ਪੁਸਤਕ ਦਾ ਇਹ ਵਿਸ਼ਾ ਨਹੀਂ, ਇਹ ਵੇਦਾਂਤ ਦਾ ਵਿਸ਼ਾ ਹੈ। ਇਸ ਕਰਕੇ ਵੇਦਾਂਤ ਨੂੰ ਸੰਕੋਚ ਕੇ ਵਰਤਿਆ ਹੈ।

ਚਹੁੰਆਂ ਵੇਦਾਂ ਦੇ ਸਾਰ ਨੂੰ ਗੁਰਬਾਣੀ ਨੇ ਇਸ ਤਰ੍ਹਾਂ ਵਿਆਖਿਆ ਹੈ :

ਯਥਾ : ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥
[ਆਸਾ ਮਹਲਾ ੧, ਆਦਿ ਗ੍ਰੰਥ, ਪੰਨਾ ੩੫੪]

ਯਥਾ : ਤਤੁ ਨਿਰੰਜਨੁ ਜੋਤਿ ਸਬਾਈ, ਸੋਹੰ ਭੇਦੁ ਨ ਕੋਈ ਜੀਉ ॥
[ਸੋਰਠ ਮਹਲਾ ੧, ਆਦਿ ਗ੍ਰੰਥ, ਪੰਨਾ, ੫੯੯]

ਯਥਾ : ਸਬਦੁ ਬੀਚਾਰਿ ਭਰਮ ਭਉ ਭੰਜਨੁ, ਅਵਰੁ ਨਾ ਜਾਨਿਆ ਦੂਜਾ ॥
[ਸਾਰਗ ਮਹਲਾ ੧, ਆਦਿ ਗ੍ਰੰਥ, ਪੰਨਾ ੧੨੩੩]

ਯਥਾ : ਸਬਦੁ ਬੀਚਾਰਿ ਭਏ ਨਿਰੰਕਾਰੀ ॥ ਗੁਰਮਤਿ ਜਾਗੇ ਦੁਰਮਤਿ ਪ੍ਰਹਾਰੀ ॥
[ਰਾਮਕਲੀ ਮਹਲਾ ੧, ਆਦਿ ਗ੍ਰੰਥ, ਪੰਨਾ ੯੦੪]

---

1. ਏਹ ਈਸ਼ਵਰ ਜਗਤ ਰਚਨਾ ਦਾ ਕਰਤਾ ਹੈ ਪ੍ਰੰਤੂ ਇਸ ਨੂੰ ਆਪਣੇ ਸਰੂਪ ਦੀ ਲਖਤਾ ਹੋਣ ਕਰਕੇ ਏਹ ਸ਼ੁਧ ਬ੍ਰਹਮ ਹੀ ਹੈ। ਏਸੇ ਨੂੰ ਦਸਮੇਸ਼ ਜੀ ਨੇ ਸੀ ਅਸਧੁਜ ਕਾਲ ਰੂਪ ਕਰਕੇ ਵਰਨਣ ਕੀਤਾ ਹੈ।

ਯਥਾ : ਸੋਹੰ ਸੋ ਜਾਕਉ ਹੈ ਜਾਪ ॥ ਜਾਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥
[ਭੈਰਉ ਕਬੀਰ ਜੀ, ਆਦਿ ਗ੍ਰੰਥ, ਪੰਨਾ ੧੧੬੨]

ਯਥਾ : ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥
[ਸਿਰੀ ਰਾਗ, ਭਗਤ ਬੇਣੀ, ਆਦਿ ਗ੍ਰੰਥ, ਪੰਨਾ ੯੩]

ਯਥਾ : ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀਂ ਕੋਈ ॥
[ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ, ਆਦਿ ਗ੍ਰੰਥ, ਪੰਨਾ ੪੮੫]

ਯਥਾ : ਗੁਰਿ ਕਹਿਆ ਅਵਰੁ ਨਹੀਂ ਦੂਜਾ ॥
ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥
[ਗਉੜੀ ਮਹਲਾ ੧, ਆਦਿ ਗ੍ਰੰਥ, ਪੰਨਾ ੨੨੪]

ਇਤ ਆਦਿ, ਗੁਰਬਾਣੀ ਵਿਚ ਬਹੁਤ ਮਹਾਂਵਾਕ ਹਨ ਜੋ ਜੀਵ ਤੇ ਬ੍ਰਹਮ ਦੀ ਏਕਤਾ ਦਸਦੇ ਹਨ। ਪਰ ਇਹ ਗਿਆਨ ਕਾਂਡ ਦਾ ਵਿਸ਼ਾ ਹੈ, ਉਪਾਸ਼ਕ ਦਾ ਨਹੀਂ। ਮਨੁਖ ਗਿਆਨ ਦਾ ਅਧਿਕਾਰੀ ਓਦੋਂ ਬਣਦਾ ਹੈ ਜਦੋਂ ਮਨ ਵਿਚੋਂ ਮਲ ਵਿਕਸ਼ੇਪ ਦੋਹਾਂ ਦੋਸ਼ਾਂ ਨੂੰ ਕਰਮ ਕਾਂਡ ਅਤੇ ਨਾਮ ਸਿਮਰਨ ਕਰ ਕੇ, ਮਲ ਵਿਕਸ਼ੇਪ ਦਾ ਨਾਸ ਕਰਕੇ ਇਕਾਗਰਤਾ ਹਾਸਲ ਕਰ ਲਵੇ। ਵਿਚਾਰ ਸਾਗਰ ਦਾ ਕਰਤਾ ਲਿਖਦਾ ਹੈ :

ਮਲ ਵਿਸ਼ੇਪ ਜਾਂ ਕੇ ਨਹੀਂ, ਕਿੰਤੂ ਏਕ ਅਗਿਆਨ ॥
ਹੋਇ ਚਵ ਸਾਧਨ ਸਹਿਤ ਨਰ, ਸੋ ਅਧਿਕ੍ਰਿਤ ਮਤ ਮਾਨ ॥ [ਪਹਿਲੀ ਤਰੰਗ]

ਇਸੇ ਵਾਸਤੇ ਗੁਰੂ ਜੀ ਬਾਣੀ ਦੁਆਰਾ ਫਰਮਾਉਂਦੇ ਹਨ ਕਿ ਪੂਰੇ ਗੁਰੂ ਦੀ ਪ੍ਰਾਪਤੀ ਬਿਨਾ ਜੀਵ ਨੂੰ ਪਰਮਾਰਥ ਦਾ ਕੋਈ ਵੀ ਸਾਧਨ ਪ੍ਰਾਪਤ ਨਹੀਂ ਹੋ ਸਕਦਾ। ਜਿਵੇਂ ਕਿ :

ਬਿਨੁ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ ॥
[ਆਦਿ ਗ੍ਰੰਥ, ਪੰਨਾ ੯੯੬]

ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥
[ਆਦਿ ਗ੍ਰੰਥ, ਪੰਨਾ ੯੦]

ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ॥
[ਆਦਿ ਗ੍ਰੰਥ, ਪੰਨਾ ੧੬੮]

ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥
[ਆਦਿ ਗ੍ਰੰਥ, ਪੰਨਾ ੧੦੪੬]

ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ॥
ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥
[ਆਦਿ ਗ੍ਰੰਥ, ਪੰਨਾ ੬੫੦]

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ [ਆਦਿ ਗ੍ਰੰਥ, ਪੰਨਾ ੫੯]

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥ [ਪੰਨਾ ੯੨੦]

ਭਾਵ ਹੈ ਕਿ ਸ਼ਾਸਤ੍ਰ ਪੜ੍ਹ ਕੇ ਤਿੰਨਾਂ ਗੁਣਾਂ ਤਕ ਹੀ ਵਿਚਾਰ ਹੋ ਸਕਦੀ ਹੈ, ਤਤ ਵਸਤੂ ਜੋ ਸਾਡਾ ਵਾਸਤਵ ਸਰੂਪ ਹੈ ਉਸਦੀ ਗੁਰੂ ਬਿਨਾਂ ਜਾਣਕਾਰੀ ਨਹੀਂ ਹੋ ਸਕਦੀ ਉਪ੍ਰੋਕਤ ਪ੍ਰਮਾਣ ਵਿਚ ਤਿੰਨ ਵੇਰਾਂ ਪ੍ਰੋੜ੍ਹਤਾ ਕੀਤੀ ਹੈ।

ਇਸੇ ਕਾਰਨ ਪੂਰੇ ਗੁਰੂ ਦੀ ਸ਼ਰਨ ਲੈਣੀ ਜੀਵ ਵਾਸਤੇ ਅਤੀ ਜ਼ਰੂਰੀ ਹੈ।

**ਸ਼ੰਕਾਵਾਦੀ** : ਇਹ ਤਾਂ ਸਾਨੂੰ ਪੂਰਨ ਤੌਰ ਤੇ ਸਮਝ ਆ ਗਈ ਹੈ ਕਿ ਪੂਰੇ ਗੁਰੂ ਬਿਨਾ ਜੀਵ ਜਨਮ ਮਰਨ ਦੇ ਗੇੜ ਤੋਂ ਛੁਟ ਨਹੀਂ ਸਕਦਾ, ਪਰ ਅੱਜ ਦੇ ਜ਼ਮਾਨੇ ਵਿਚ ਤਾਂ ਸ੍ਰੀ ਗੁਰੂ ਨਾਨਕ ਨਾਮ ਲੇਵਾ ਮਤਾਂ ਵਿਚ ਹੀ, ਕੁਛ ਮਤ ਤਾਂ ਗੁਰਬਾਣੀ ਨੂੰ ਹੀ ਪੂਰਾ ਗੁਰੂ ਹੋਣ ਦਾ ਪਰਚਾਰ ਕਰ ਰਹੇ ਹਨ। ਉਹ ਤਾਂ ਇਹ ਵੀ ਕਹਿੰਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਹਜ਼ੂਰ ਸਾਹਿਬ ਵਿਚ, ਆਪਣੇ ਅੰਤ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰਤਾ ਅਰਪਣ ਕਰਕੇ ਸਿਖ ਪੰਥ ਨੂੰ ਸ੍ਰੀ ਗ੍ਰੰਥ ਸਾਹਿਬ ਦੇ ਲੜ ਲਗਣ ਦਾ ਹੁਕਮ ਕਰਕੇ, ਸ੍ਰੀ ਮੁਖਵਾਕ ਦੁਆਰਾ ਫ਼ਰਮਾ ਗਏ ਹਨ :

ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ ॥
ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ ॥

ਕਈ ਮਤ ਇਹ ਵੀ ਕਹਿੰਦੇ ਹਨ ਕਿ ਇਹ ਦੋਹਰਾ ਸ੍ਰੀ ਗ੍ਰੰਥ ਸਾਹਿਬ ਦੀ ਪੂਜਾ ਛਕਣ ਵਾਲੇ ਪੁਜਾਰੀਆਂ ਨੇ ਫਰਜ਼ੀ ਹੀ ਬਣਾ ਕੇ ਸਿਖ ਮਤ ਨਾਲ ਧੋਖਾ ਬਾਜ਼ੀ ਕਰਕੇ, ਇਸਨੂੰ ਔਝੜੇ ਪਾ ਰਖਿਆ ਹੈ। ਤਾਂ ਤੇ ਇਹ ਨਿਰਣਾ ਕਿਸੇ ਠੋਸ ਪ੍ਰਮਾਣ ਦੁਆਰਾ ਸਿੱਧ ਕਰਕੇ ਦੱਸੋ। ਅਤੇ ਸਾਬਤ ਕਰੋ ਕਿ 'ਆਗਿਆ ਭਈ ਅਕਾਲ ਕੀ' ਵਾਲਾ ਦੋਹਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਮੁਖਵਾਕ ਨਹੀਂ ਹੈ ਅਤੇ ਇਹ ਆਦਿ ਜਾਂ ਦਸਮ ਗ੍ਰੰਥ ਸਾਹਿਬ ਵਿਚ ਨਹੀਂ ਲਿਖਿਆ।

**ਸਮਾਧਾਨ** : ਇਸ ਵਿਚ ਰੰਚਕ ਮਾਤਰ ਵੀ ਸੰਦੇਹ ਨਹੀਂ ਕਿ ਉਪ੍ਰੋਕਤ, 'ਆਗਿਆ ਭਈ ਅਕਾਲ ਕੀ' ਵਾਲਾ ਦੋਹਰਾ ਦੋਹਾਂ ਗ੍ਰੰਥ ਸਾਹਿਬਾਂ ਵਿਚ ਹੀ ਲਿਖਿਆ ਹੋਵੇਗਾ। ਰੋਜ਼ਾਨਾ ਪਾਠ ਕਰਨ ਵਾਲੇ ਜਾਣਦੇ ਹਨ ਕਿ ਇਹ ਤੁਕਾਂ ਕਿਸੇ ਵੀ ਗ੍ਰੰਥ ਸਾਹਿਬ ਵਿਚ ਦਰਜ ਨਹੀਂ। ਅਤੇ ਨਾ ਹੀ ਇਹ ਦੋਹਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਕੋਈ ਸਿੱਧ ਕਰ ਸਕਿਆ ਹੈ। ਅਤੇ ਅਗੇ ਵਾਸਤੇ ਵੀ ਕੋਈ ਸਿੱਧ ਨਹੀਂ ਕਰ ਸਕੇਗਾ। ਜੇ ਇਹ ਦੋਹਰਾ ਸ੍ਰੀ ਮੁਖਵਾਕ ਹੁੰਦਾ ਤਾਂ ਇਹ ਅੰਮ੍ਰਿਤਸਰ ਦਰਬਾਰ ਸਾਹਿਬ ਵਿਚ ਵੀ ਅਰਦਾਸ ਉਪਰੰਤ ਪੜ੍ਹਿਆ ਜਾਂਦਾ। ਅਜੇ ਤਕ ਓਥੇ ਪੜ੍ਹਨ ਦੀ ਪਰਿਪਾਟੀ ਨਹੀਂ। ਏਹ ਨਿਰਨਾਂ ਇਸੇ ਪੁਸਤਕ ਵਿਚ ਅਗੇ ਜਾ ਕੇ ਪਾਠਕ ਪੜ੍ਹ ਲੈਣਗੇ, ਸਰਦਾਰ ਜੋਗਾ ਸਿੰਘ ਦੀ ਚਿਠੀ ਵਿਚ।

ਮਹਾਨ ਕੋਸ਼ ਪਨਾ ੧੯੬

'ਆਗਿਆ ਭਈ ਅਕਾਲ ਕੀ' ਦਾ ਦੋਹਰਾ ਭਾਈ ਪ੍ਰਹਿਲਾਦ ਸਿੰਘ ਦੇ ਰਹਿਤਨਾਮੇ ਦੇ ਅਧਾਰ ਤੇ ਇਕ ਸਾਜ਼ਸ਼ ਹੀ ਹੈ ਜਿਸ ਅਨੁਸਾਰ ਗੁਰੂ ਮਤ ਨੂੰ ਮਨਮਤ ਵਿਚ ਬਦਲ ਦਿਤਾ ਗਿਆ ਹੈ ਅਤੇ ਸਿਖ ਗੁਰੂਆਂ ਦੀ ਸਾਰੀ ਸਿਖਿਆ ਤੋਂ ਮੁਖ ਮੋੜ ਲਿਆ ਗਿਆ ਹੈ।

ਸ੍ਰੀਮਾਨ ਭਾਈ ਕਾਹਨ ਸਿੰਘ ਨਾਭਾ ਜੋ ਇਕ ਮੰਨੇ ਪਰਮੰਨੇ ਵਿਦਵਾਨ ਅਤੇ ਸਿੰਘ ਸਭਈਆਂ ਦੇ ਵੀ ਆਧਾਰ ਕਹੇ ਜਾ ਸਕਦੇ ਹਨ, ਉਨ੍ਹਾਂ ਨੇ ਆਪਣੀ ਅਮਰ ਰਚਨਾ 'ਮਹਾਨ ਕੋਸ਼' ਵਿਚ ਇਸਦਾ ਖੰਡਨ ਕਰ ਦਿਤਾ ਹੈ। ਉਨ੍ਹਾਂ 'ਮਹਾਨ ਕੋਸ਼' ਦੇ ਪੰਨਾ ੭੯੬ (ਪ੍ਰਕਾਸ਼ਕ : ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੪ ਦੀ ਛਾਪ) ਤੇ 'ਪ੍ਰਹਿਲਾਦ ਸਿੰਘ' ਸ਼ਬਦ ਦੀ ਵਿਆਖਿਆ ਕਰਦਿਆਂ ਲਿਖਿਆ ਹੈ : "ਰਹਿਤਨਾਮੇ ਦਾ ਕਰਤਾ ਇਕ ਸਿੰਘ ਇਸਦੇ ਰਹਿਤਨਾਮੇ ਦਾ ਆਰੰਭ ਇਸ ਦੋਹੇ ਤੋਂ ਹੁੰਦਾ ਹੈ— "ਅਬਚਲ ਨਗਰ ਬੈਠੇ ਗੁਰੂ ਮਨ ਮਹਿ ਕੀਆ ਬਿਚਾਰ, ਬੋਲਿਆ ਪੂਰਾ ਸਤਿਗੁਰੂ ਮੂਰਤਿ ਸ੍ਰੀ ਕਰਤਾਰ" ਅਰ ਰਹਿਤਨਾਮਾ ਬਣਨ ਦਾ ਸਾਲ ਦੱਸਿਆ ਹੈ—ਸੰਮਤ ਸਤ੍ਰਹਿ ਸੈ ਭਏ ਬਰਖ ਬਵੰਜਾ ਨਿਹਾਰ, ਮਾਘ ਵਦੀ ਤਿਥਿ ਪੰਚਮੀ ਵੀਰਵਾਰ ਸੁਭਵਾਰ" ਇਸਨੇ ਇਹ ਖਿਆਲ ਨਹੀਂ ਕੀਤਾ ਕਿ ਸੰਮਤ ੧੭੫੨ ਵਿਚ ਗੁਰੂ ਸਾਹਿਬ ਅਬਿਚਲ ਨਗਰ ਨਹੀਂ ਪਧਾਰੇ ਅਰ ਨਾ ਉਸ ਵੇਲੇ ਖਾਲਸੇ ਦੀ ਰਚਨਾ ਸੀ।

"ਇਸੇ ਰਹਿਤਨਾਮੇ ਦੇ ਇਹ ਵਾਕ ਹਨ :

"ਅਕਾਲ ਪੁਰਖ ਕੇ ਹੁਕਮ ਤੇ ਪ੍ਰਗਟ ਚਲਾਯੋ ਪੰਥ।
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।
ਗੁਰੂ ਖਾਲਸਾ ਮਾਨੀਓ ਪ੍ਰਗਟ ਗੁਰੂ ਕੀ ਦੇਹ..."

ਇਹ ਸਾਬਤ ਹੋ ਗਿਆ ਕਿ ਜਦੋਂ ਖਾਲਸੇ ਦੀ ਰਚਨਾ ਹੀ ਨਹੀਂ ਸੀ ਹੋਈ ਓਦੋਂ ਕਿਹਦੇ ਵਾਸਤੇ 'ਰਹਿਤਨਾਮਾ' ਲਿਖਵਾਇਆ ਗਿਆ"। ਇਹ ਘਾੜਤ ਅੰਗਰੇਜ਼ੀ ਰਾਜ ਵੇਲੇ ਉਨ੍ਹਾਂ ਦੇ ਮਨੋਰਥ ਦੀ ਸਿੱਧੀ ਲਈ ਹੀ ਰਚੀ ਗਈ ਸੀ ਅਤੇ ਅੱਜ ਗੁਰਦੁਆਰਿਆਂ ਤੇ ਕਾਬਜ਼ ਲੋਕਾਂ ਦਾ ਹਥਿਆਰ ਬਣੀ ਹੋਈ ਹੈ।

ਜਿਸ ਭਾਈ ਪ੍ਰਹਿਲਾਦ ਸਿੰਘ ਦੇ ਰਹਿਤਨਾਮੇ ਵਿਚੋਂ "ਆਗਿਆ ਭਈ ਅਕਾਲ ਕੀ" ਵਾਲਿਆਂ ਦੋਹਰਿਆਂ ਦਾ ਜਨਮ ਹੋਇਆ ਹੈ, ਓਥੇ ਹੀ ਇਹਨਾਂ ਦੀ ਪ੍ਰਮਾਣੀਕਤਾ ਵੀ ਨਸ਼ਟ ਹੋ ਗਈ ਹੈ।

ਇਸ ਰਹਿਤਨਾਮੇ ਦੇ ਰਚਨਹਾਰ ਪ੍ਰਹਿਲਾਦ ਸਿੰਘ ਨੇ ਇਹ ਵੀ ਲਿਖਿਆ ਹੈ :

ਗੁਰਮੁਖ ਸਿੰਘ ਆਗਿਆ ਮੋਹਿ ਦੀਨੀ ॥
ਰਹਿਤਨਾਮਾ ਤੁਮ ਲਿਖੋ ਨਵੀਨੀ ॥

ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਸੰ: ੧੭੬੩ ਤੋਂ ਪਹਿਲਾਂ ਕਦੇ ਅਬਚਲ ਨਗਰ ਪਹੁੰਚੇ, ਕੋਈ ਇਤਿਹਾਸਕਾਰ ਵੀ ਨਹੀਂ ਲਿਖਦਾ। ਸੰਮਤ ੧੭੫੨ ਤੋਂ ਚਾਰ ਸਾਲ ਪਿਛੋਂ ਅਰਥਾਤ ੧੭੫੬ ਬਿ: ਵਿਚ ਅੰਮ੍ਰਿਤ ਤਿਆਰ ਕੀਤਾ ਅਤੇ ਅੰਮ੍ਰਿਤ

ਛਕਾ ਕੇ ਸਿੱਖਾਂ ਨੂੰ ਸਿੰਘ ਬਣਾਇਆ ਅਤੇ ਖਾਲਸਾ ਬਣਾਇਆ। ਭਾਈ ਪ੍ਰਹਿਲਾਦ ਸਿੰਘ ਚਾਰ ਸਾਲ ਪਹਿਲੋਂ ਹੀ ਖ਼ਾਲਸੇ ਦੇ ਰਹਿਤਨਾਮੇ ਘੜ ਰਹੇ ਹਨ, ਮੌਕਿਆ ਵੀ ਅਬਚਲ ਨਗਰ ਦਾ ਵਖਾ ਰਹੇ ਹਨ, ਜਿਥੇ ਗੁਰੂ ਜੀ ੧੭੬੩ ਬਿਕ੍ਰਮੀ ਵਿਚ ਪਹੁੰਚੇ। ਸੁ ਏਹ ਹੈ ਇਸ ਰਹਿਤਨਾਮੇ ਦੀ ਸਚਾਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਸ੍ਰੀ ਮੁਖਵਾਕ ਦੁਆਰਾ ਫਰਮਾ ਰਹੇ ਹਨ ਕਿ ਮੈਂ ਅਜ ਸੰਮਤ ੧੭੫੩ ਭਾਦ੍ਰੋਂ ਸੁਦੀ ਅਸਟਮੀ ਐਤਵਾਰ ਨੂੰ ਸਤਲੁਜ ਦੇ ਕੰਢੇ ਚੌਪਈ ਦਾ ਭੋਗ ਪਾਇਆ ਹੈ, ਭਾਵ ਲਿਖ ਕੇ ਸੰਪੂਰਨ ਕੀਤੀ ਹੈ।

ਯਥਾ : ਸੰਮਤ ਸਤਰਹ ਸਹਸ ਭਣਿਜੈ ॥ ਅਰਧ ਸਹਸ ਫੁਨ ਤੀਨ ਕਹਿਜੈ ॥
ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ ॥ ਤੀਰ ਸਤੁਦ੍ਰਵ ਗ੍ਰੰਥ ਸੁਧਾਰਾ ॥
[ਚੌਪਈ ਪਾਤਸ਼ਾਹੀ ੧੦]

ਜੇ ਏਸ ਗੁਰੂ ਮੁਖ ਵਾਕ ਨੂੰ ਪੜ੍ਹ ਕੇ ਵੀ ਕੋਈ ਪ੍ਰਹਿਲਾਦ ਸਿੰਘ ਦੇ ਰਹਿਤਨਾਮੇ ਦੇ ਦੋਹਰਿਆਂ ਨੂੰ ਸੱਚ ਬਣਾਵੇ ਤੇ ਆਪਣੇ ਗੁਰੂ ਸਾਹਮਣੇ ਕੋਈ ਨਿਤ ਪੜ੍ਹੇ ਤੇ ਫਿਰ ਪਾਠਕ ਸਮਝ ਲੈਣ ਕਿ ਓਹ ਆਪਣੇ ਗੁਰੂ ਨੂੰ ਕੀ ਸਮਝਦਾ ਹੈ, ਅਤੇ ਓਸਦਾ ਗੁਰੂ, ਗੁਰੂ ਕਿਵੇਂ ਹੋਇਆ।

ਜਿਸ ਚਾਲਾਕ ਨੇ ਇਹ ਰਚਨਾ ਕੀਤੀ ਕਰਵਾਈ ਉਸੇ ਨੇ ਸੁਚੇਤ ਰੂਪ ਵਿਚ ਇਸ ਘਾੜਤ ਨੂੰ, ਸ੍ਰੀਮਾਨ ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਵਿਚ ਵੀ (ਇਹ ਦੋਹਰੇ) ਠੇਲ੍ਹ ਦਿਤਾ। ਪੰਥ ਪ੍ਰਕਾਸ਼ ਦੀ ਪਹਿਲੀ ਐਡੀਸ਼ਨ, ਜੋ ਗਿਆਨੀ ਜੀ ਨੇ ਆਪ ਛਪਵਾਈ ਉਸ ਵਿਚ ਇਹ ਦੋਹਰੇ ਨਹੀਂ ਹਨ। ਅਤੇ ਨਾ ਹੀ ਗਿਆਨੀ ਜੀ ਆਪਣੀ ਰਚਨਾ ਵਿਚ ਗ੍ਰੰਥ ਸਾਹਿਬ ਜੀ ਨੂੰ ਦਸਮੇਸ਼ ਜੀ ਵਲੋਂ ਗੁਰਤਾ ਦਿਤੀ ਲਿਖੀ ਹੈ।

ਇਹ ਸਾਰੀ ਸਾਜ਼ਸ਼ ਫਰੰਗੀ ਨੇ ਪੁਜਾਰੀਆਂ ਨਾਲ ਮਿਲ ਕੇ ਚੀਫ਼ ਖ਼ਾਲਸਾ ਦੀਵਾਨ ਕਾਇਮ ਕਰਕੇ, ਘੜੀ। ਪਾਠਕ ਅਗੇ ਵਿਸਥਾਰ ਵਿਚ ਵੇਖਣਗੇ। ਇਕ ਗੱਲ ਤਾਂ ਨਿਸਚੈ ਕਰਕੇ ਜਾਣੀ ਜਾ ਸਕਦੀ ਹੈ ਕਿ ਅੰਗਰੇਜ਼ ਦੇ ਆਉਣ ਤੋਂ ਪਹਿਲਾਂ ਦੇ ਲਿਖੇ ਕਿਸੇ ਇਤਿਹਾਸ ਵਿਚ ਵੀ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਅਰਪਣ ਹੋਈ ਲਿਖੀ ਨਹੀਂ ਮਿਲੇਗੀ।

# ਕੋਈ ਬਾਣੀ ਗੁਰੂ ਨਹੀਂ ਹੋ ਸਕਦੀ

ਆਦਿ ਗੁਰੂਆਂ ਦੀ ਸਮੁੱਚੀ ਬਾਣੀ ਦਾ ਭਾਵ ਮਨੁਖਾ ਜਨਮ ਨੂੰ ਸਕਾਰਥਾ ਕਰਨ ਲਈ ਦੇਹਧਾਰੀ ਗੁਰੂ ਦੀ ਸ਼ਰਨ ਵਿਚ ਜਾਣਾ, ਉਸ ਦੀ ਆਗਿਆ ਅਨੁਸਾਰ ਰਹਿ ਕੇ ਜ਼ਿੰਦਗੀ ਬਿਤਾਣਾ ਅਤੇ ਈਸ਼ਵਰ ਨਾਲ ਏਕਾਤਮਕਤਾ ਸਥਾਪਤ ਕਰਨਾ ਹੈ।

ਪ੍ਰਚਲਤ ਸਿੱਖ ਮਤ ਨੇ ਗੁਰੂ ਮਤ ਨੂੰ ਕੰਡ ਕਰਕੇ ਦੇਹਧਾਰੀ ਗੁਰੂ ਦੀ ਵਿਰੋਧਤਾ ਅਤੇ ਪੁਸਤਕ ਗੁਰੂ ਦੇ ਹੱਕ ਵਿਚ ਇਕ ਅਭਿਆਨ ਹੀ ਚਲਾ ਰਖਿਆ ਹੈ। ਪਰ ਇਹਨਾਂ ਪੁਸਤਕਾਂ ਦੇ ਪਹਾੜ ਵੀ ਸਤਿਗੁਰੂਆਂ ਦੀ ਸਿਖਿਆ ਨੂੰ ਖੰਡਤ ਨਹੀਂ ਕਰ ਸਕੇ। ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰੂ ਸਥਾਪਤ ਕਰਨ ਲਈ ਸਿੰਘ ਸਭਈ ਸੋਚ ਵਾਲੇ ਵਿਦਵਾਨ ਦਿਨ ਰਾਤ ਕਲਮ ਘਸਾਈ ਕੀਤੀ ਜਾ ਰਹੇ ਹਨ ਪਰ "ਕੂੜ ਨ ਪੁਜੈ ਸਚ ਨੂੰ ਸੌ ਘਾੜਤ ਘੜੀਐ॥" ਓਹ ਏਨਾ ਪ੍ਰਚਾਰ ਤੇ ਜ਼ੋਰ ਕਿਉਂ ਦਿਤੀ ਰਖਦੇ ਹਨ? [ਚੋਰ ਦੀ ਦਾਹੜੀ ਵਿਚ ਕੱਖ।]

ਸ੍ਰੀ ਗ੍ਰੰਥ ਸਾਹਿਬ ਜੀ ਗੁਰਤਾ ਦੇ ਫ਼ਰਜ਼ ਨੂੰ ਪੂਰਾ ਨਹੀਂ ਕਰ ਸਕਦੇ। ਆਪਣੀ ਬਾਣੀ ਵਿਚ ਗੁਰੂ ਸਾਹਿਬਾਂ ਨੇ ਸਵੈਬਾਣੀ, ਵੇਦਾਂ ਅਤੇ ਗੀਤਾ ਨੂੰ ਤਿੰਨਾਂ ਗੁਣਾਂ ਵਿਚ ਹੀ ਵਰਣਨ ਕੀਤਾ ਹੈ ਅਤੇ ਸਪਸ਼ਟ ਆਖਿਆ ਹੈ:

"ਤੁਰੀਆ ਗੁਣ ਮਿਲਿ ਸਾਧ ਪਛਾਨੇ॥" (ਆਦਿ ਗ੍ਰੰਥ, ਪੰਨਾ ੩੭੦)।

ਤਿੰਨਾਂ ਗੁਣਾਂ ਵਾਲੀ ਵਸਤੂ ਜੋ ਗੁਰੂ ਦਾ ਪਾਰਟ ਅਦਾ ਕਰ ਸਕਦੀ ਹੋਵੇ ਤਾਂ ਤਿੰਨ ਗੁਣਾਂ ਵਿਚ ਤਾਂ ਮਨੁਖ ਮਾਤਰ ਵਰਤ ਹੀ ਰਿਹਾ ਹੈ, ਫਿਰ ਗੁਰੂ ਵਿਚ ਕੀ ਵਿਸ਼ੇਸ਼ਤਾ ਹੋਈ। ਗੁਰੂ ਵਾਕ ਹੈ:

ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ, ਗੁਰਮੁਖਿ ਬੂਝ ਬੁਝਾਇ॥

ਹੇਠ ਲਿਖੇ ਗੁਰਬਾਣੀ ਦੇ ਪ੍ਰਮਾਣ ਦੇਹਧਾਰੀ ਸਤਿਗੁਰੂ ਦੀ ਸਮਰਥਾ ਅਤੇ ਲੋੜ, ਤੇ ਬਾਣੀ ਦੀ ਸਮਰਥਾ, ਤੇ ਗੁਰੂ ਦੇ ਸਰੂਪ ਦਾ ਨਿਰਣਾ, ਸੱਤਾ (ਸ਼ਕਤੀ) ਦਾ ਨਿਰਣਾ, ਭਲੀ ਪਰਕਾਰ ਦਰਸਾਉਂਦੇ ਹਨ:

ਯਥਾ: ਆਚਾਰੀ ਨਹੀ ਜੀਤਿਆ ਜਾਇ॥ **ਪਾਠ ਪੜੈ** ਨਹੀ ਕੀਮਤਿ ਪਾਇ॥
ਅਸਟਦਸੀ ਚਹੁ ਭੇਦੁ ਨ ਪਾਇਆ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ॥
[ਆਸਾ ਮਹਲਾ ੧, ਆਦਿ ਗ੍ਰੰਥ, ਪੰਨਾ ੩੫੫]

ਗੁਰਬਾਣੀ ਵਿਚ ਇਹੋ ਸਿੱਧ ਕੀਤਾ ਹੈ ਕਿ ਸਿਰਫ਼ ਕਰਮ ਕਾਂਡ ਅਤੇ ਪਾਠ ਕਰਕੇ ਹੀ ਪ੍ਰਭੂ ਨੂੰ ਨਹੀਂ ਪਾਇਆ ਜਾ ਸਕਦਾ। ਅਠਾਰਾਂ ਪੁਰਾਣਾਂ ਤੇ ਚਹੁੰ ਵੇਦਾਂ ਨੇ ਉਸ ਦਾ

ਭੇਦ ਨਹੀਂ ਪਾਇਆ ਕਿਉਂਕਿ ਵੇਦ, ਪੁਰਾਣ ਅਤੇ ਬਾਣੀ ਦੀ ਪਹੁੰਚ ਤਿੰਨਾਂ ਗੁਣਾਂ ਤਕ ਹੈ। ਚੌਥੇ ਪਦ ਦੀ ਲਖਤਾ ਸਤਿਗੁਰੂ ਨੂੰ ਹੀ ਹੈ। ਸਤਿਗੁਰੂ ਨੇ ਹੀ ਬ੍ਰਹਮ ਦੀ ਪ੍ਰਾਪਤੀ ਕਰਵਾਣੀ ਹੈ।

ਜੇ ਪਾਠ ਪੜ੍ਹ ਕੇ ਕੀਮਤ ਨਹੀਂ ਪਾਈ ਜਾਂਦੀ ਤਾਂ ਪਾਠ ਪੂਰਾ ਗੁਰੂ ਕਿਵੇਂ ਹੋਇਆ ? ਕੀ ਕਿਤੇ ਬਾਣੀ ਵਿਚ ਇਹ ਵੀ ਲਿਖਿਆ ਕੋਈ ਵਖਾ ਸਕਦਾ ਹੈ ਕਿ ਪੂਰੇ ਗੁਰੂ ਨੇ ਵੀ ਪ੍ਰਭੂ ਦੀ ਕੀਮਤ ਨਹੀਂ ਪਾਈ ? ਸਗੋਂ ਦਾਸ ਵਖੌਂਦਾ ਹੈ :

ਜਥਾ : ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥
[ਰਾਗ ਰਾਮਕਲੀ ਦਖਣੀ ਓਅੰਕਾਰ]

ਯਥਾ : ਵਾਚਹਿ ਪੁਸਤਕ ਵੇਦ ਪੁਰਾਨਾਂ ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾਂ ॥
ਅਜਗਰ ਕਪਟੁ ਕਹਹੁ ਕਿਉ ਖੁਲ੍ਹੈ ਬਿਨੁ ਸਤਿਗੁਰ ਤਤੁ ਨਾ ਪਾਇਆ ॥
[ਮਾਰੂ ਮਹਲਾ ੧, ਆਦਿ ਗ੍ਰੰਥ, ਪੰਨਾ ੧੦੪੩]

ਵੇਦਾਂ ਨੂੰ ਪੜ੍ਹਨ ਵਾਲਾ ਪੜ੍ਹਦਾ ਹੈ ਅਤੇ ਸੁਣਨ ਵਾਲੇ ਕੰਨਾਂ ਨਾਲ ਸੁਣਦੇ ਹਨ। ਪਰ ਜੋ ਜੀਵ ਅਤੇ ਆਤਮਾ ਦੇ ਵਿਚਾਲੇ ਦਵੈਤ ਰੂਪੀ ਮਜ਼ਬੂਤ ਪਰਦਾ ਹੈ ਉਹ ਸਤਿਗੁਰੂ ਤੋਂ ਬਿਨਾ ਨਹੀਂ ਖੁਲ੍ਹ ਸਕਦਾ ਅਤੇ ਤੱਤ ਵਸਤੂ, ਜੁ ਸਾਡਾ ਆਤਮ ਸਰੂਪ ਹੈ ਉਸ ਦੀ ਪ੍ਰਾਪਤੀ ਸਤਿਗੁਰੂ ਤੋਂ ਬਗੈਰ ਨਹੀਂ ਹੋ ਸਕਦੀ।

ਇਸਤੇ ਜੇ ਕੋਈ ਸ਼ੰਕਾ ਕਰੇ ਕਿ ਵੇਦਾਂ ਦੀ ਬਾਣੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਅੰਤਰ ਹੈ। ਵੇਦਾਂ ਦੀ ਬਾਣੀ ਬ੍ਰਹਮਾਂ ਦੀ ਉਚਾਰੀ ਹੋਈ ਹੈ ਜੁ ਤਿੰਨਾਂ ਗੁਣਾਂ ਵਿਚ ਹੈ ਪਰ ਗੁਰਬਾਣੀ ਸਤਿਗੁਰਾਂ ਦੇ ਮੁਖਵਾਕ ਹੋਣ ਕਰਕੇ ਰੱਬੀ (ਅਪੋਰਸ਼ੈ) ਬਾਣੀ ਹੈ। ਗੁਰੂ ਜੀ ਫ਼ਰਮਾਉਂਦੇ ਹਨ :

ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥
[ਸੋਰਠਿ ਮਹਲਾ ੫, ਆਦਿ ਗ੍ਰੰਥ, ਪੰਨਾ ੬੨੮]

ਇਹ ਸ਼ੰਕਾ ਮੰਨਣ ਯੋਗ ਨਹੀਂ। ਕਿਉਂਕਿ ਵੇਦਾਂ ਦੀ ਬਾਣੀ ਨੂੰ ਭੀ (ਰੱਬੀ ਬਾਣੀ) ਅਪੋਰਸ਼ੈ ਬਾਣੀ ਦਾ ਦਰਜਾ ਪਰੰਪਰਾ ਤੋਂ ਹੀ ਮਿਲਦਾ ਆਇਆ ਹੈ। ਅਤੇ ਸਾਡੇ ਗੁਰੂ ਸਾਹਿਬਾਂ ਵੀ ਦਿਤਾ ਹੈ—ਇਸ ਕਾਰਨ ਉਹ ਭੀ ਗੁਰਬਾਣੀ ਹੀ ਹੈ। ਸਾਡੇ ਗੁਰੂ ਸਾਹਿਬਾਂ ਵੀ ਏਹੋ ਫ਼ਰਮਾਇਆ ਹੈ :

ਯਥਾ : ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ ॥
ਗੁਰਮੁਖਿ ਕੀਤੋ ਥਾਟੁ ਸਿਰਜਿ ਸੰਸਾਰਿਆ ॥ (ਖੇ...) ਸੰਸਾਰ ਰਚਿਆ
ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ ॥
ਨਵਖੰਡ ਪ੍ਰਿਥਮੀ ਸਾਜਿ ਹਰਿ ਰੰਗ ਸਵਾਰਿਆ ॥
[ਪਉੜੀ, ਮਾਰੂ ਵਾਰ ਮਹਲਾ ੫, ਆਦਿ ਗ੍ਰੰਥ, ਪੰਨਾ ੧੦੯੪]

ਭਾਵ, ਵੇਦ ਹਰੀ ਦਾ ਆਪਣਾ ਹੁਕਮ ਹੈ। ਤੇ ਬ੍ਰਹਮਾਂ ਦੀ ਉਤਪਤੀ ਤੋਂ ਪਹਿਲਾਂ

ਵੇਦ ਪਰਗਟ ਹੋਏ ਹਨ, ਪਿਛੋਂ ਹੀ ਬ੍ਰਹਮਾ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। ਹੋਰ ਅਰਥ ਸਪਸ਼ਟ ਹੈ।

ਪੜ੍ਹੋ ਹੋਰ, ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ।
ਬ੍ਰਹਮੇ ਦਿਤੇ ਬੇਦ ਪੂਜਾ ਲਾਇਆ॥

[ਪਉੜੀ ਵਾਰ ਮਲਾਰ ਕੀ ਮਹਲਾ ੧,
ਆਦਿ ਗ੍ਰੰਥ, ਪੰਨਾ ੧੨੭੯]

ਇਹ ਤੱਥ ਹੋਰ ਵੀ ਸਪਸ਼ਟ ਹੋ ਗਿਆ ਕਿ ਵੇਦ ਈਸ਼ਵਰ ਕ੍ਰਿਤ ਹਨ ਤੇ ਬ੍ਰਹਮਾ ਨੂੰ ਭਗਵਾਨ ਨੇ ਦਿਤੇ ।

ਹੋਰ ਪ੍ਰਮਾਣ : ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ॥
ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ॥

[ਆਸਾ ਮਹਲਾ ੩, ਆਦਿ ਗ੍ਰੰਥ, ਪੰਨਾ ੪੨੩]

ਹੁਣ ਕੋਈ ਕਸਰ ਨਹੀਂ ਰਹੀ ਕਿ ਵੇਦ ਭਗਵਾਨ ਨੇ ਹੀ ਬ੍ਰਹਮੇ ਨੂੰ ਦਿਤੇ ਹਨ। ਏਥੇ ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਵੇਦ ਬਾਣੀ ਪੜ੍ਹਨ ਤੇ ਵੀ ਬ੍ਰਹਮਾ ਨੇ ਪ੍ਰਭੂ ਦੇ ਹੁਕਮ ਨੂੰ ਨਹੀਂ ਬੁਝਿਆ ਕਿਉਂਕਿ ਬਾਣੀ ਦੀ ਪਹੁੰਚ ਹਮੇਸ਼ਾਂ ਤਿੰਨਾਂ ਗੁਣਾਂ ਤਕ ਹੀ ਰਹਿੰਦੀ ਹੈ। ਪਰ, ਬ੍ਰਹਮ ਤਿਨ ਗੁਣਾਂ ਦਾ ਵਿਸ਼ਾ ਨਹੀਂ। ਬ੍ਰਹਮ ਦੀ ਪ੍ਰਾਪਤੀ ਚੌਥੇ ਪਦ ਵਿਚੋਂ ਹੁੰਦੀ ਹੈ। ਜਦ ਫੁਰਨਾ ਰੁਕ ਕੇ ਇਕਾਗਰਤਾ ਆਉਂਦੀ ਹੈ ਤਦ ਸਰੂਪ ਦਾ ਸਾਖਿਆਤਕਾਰ ਹੁੰਦਾ ਹੈ। ਸਰੂਪ ਦੀ ਪ੍ਰਾਪਤੀ ਵਿਚ ਬਾਣੀ ਪ੍ਰਾਇਮਰੀ ਸਾਧਨ ਹੈ।

ਆਦਿ ਗ੍ਰੰਥ ਸਾਹਿਬ ਦੇ ਪੰਨਾ ੧੦੬੬ ਤੇ ਸ੍ਰੀ ਗੁਰੂ ਅਮਰਦਾਸ ਜੀ ਬਾਣੀ ਦੁਆਰਾ ਫਰਮਾਉਂਦੇ ਹਨ :

ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ॥
ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ॥
ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ ॥੨॥
ਗੁਰ ਸੇਵਾ ਤੇ ਕਰਣੀ ਸਾਰ॥ ਰਾਮ ਨਾਮੁ ਰਾਖਹੁ ਉਰਿਧਾਰ॥
ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥੩॥
ਵੇਦ ਪੜੈ ਅਨਦਿਨੁ ਵਾਦ ਸਮਾਲੇ॥
ਨਾਮੁ ਨ ਚੇਤੈ ਬਧਾ ਜਮ ਕਾਲੇ॥
ਦੂਜੈ ਭਾਇ ਸਦਾ ਦੁਖੁ ਪਾਏ ਤ੍ਰੈ ਗੁਣ ਭਰਮਿ ਭੁਲਾਇਦਾ ॥੪॥

[ਮਾਰੂ ਮਹਲਾ ੩, ਆਦਿ ਗ੍ਰੰਥ, ਪੰਨਾ ੧੦੬੬]

ਸਿੰਘ ਸਭਾਈ ਵੀਰਾਂ ਦਾ ਇਹ ਕਹਿਣਾ ਹੈ ਕਿ ਦਸਾਂ ਗੁਰੂਆਂ ਤੋਂ ਪਹਿਲਾਂ ਕੋਈ ਗੁਰੂ ਨਹੀਂ ਹੋਇਆ ਅਤੇ ਨਾ ਹੀ ਦਸ ਗੁਰੂਆਂ ਤੋਂ ਅਗੋਂ ਕੋਈ ਦੇਹਧਾਰੀ ਗੁਰੂ ਹੋਵੇਗਾ। ਉਪਰ ਲਿਖੇ ਸ਼ਬਦ ਤੋਂ ਇਹਨਾਂ ਵੀਰਾਂ ਦਾ ਦਾਅਵਾ ਸਾਫ਼ ਝੂਠਾ ਹੋ ਜਾਂਦਾ

ਬਾਣੀ ਬ੍ਰਹਮਾ ਵੇਦ ਧਰਮ ਦ੍ਰਿੜਹੁ

ਹੈ। ਕਿਉਂਕਿ ਉਪਰਲੇ ਸ਼ਬਦ ਦਾ ਭਾਵ ਹੈ :

ਮਾਇਆ ਵਿਚ ਪ੍ਰਭੂ ਦਾ ਆਭਾਸ ਪੈਣ ਨਾਲ ਤ੍ਰੈ ਗੁਣਾਂ ਦੀ ਉਤਪਤੀ ਹੋਈ ਅਤੇ ਚਹੁੰ ਵੇਦਾਂ ਦਾ ਬ੍ਰਹਮੇ ਨੂੰ ਫੁਰਮਾਣ ਹੋਇਆ। ਬ੍ਰਹਮਾ ਜੀ ਨੇ ਵੇਦ ਪੜ੍ਹ ਕੇ ਵਰ੍ਹੇ, ਮ੍ਹਾਹ, ਵਾਰ, ਥਿੱਤਾਂ ਆਦਿ ਦੀ ਇਸ ਜਗਤ ਨੂੰ ਸੋਝੀ ਦਿਤੀ । ਵੇਦ ਪੜ੍ਹ ਕੇ ਹੀ ਬ੍ਰਹਮਾ ਨੇ ਫਰਮਾਇਆ ਕਿ ਗੁਰੂ ਦੀ ਸੇਵਾ ਹੀ ਸਾਰ ਕਰਨੀ ਹੈ। ਰਾਮ ਦਾ ਨਾਮ ਹਿਰਦੇ ਵਿਚ ਧਾਰਨ ਕਰੋ। ਇਸ ਤਰ੍ਹਾਂ ਵੇਦਾਂ ਦਵਾਰਾ ਹੀ ਗੁਰਬਾਣੀ ਦਾ ਜਗਤ ਵਿਚ ਪਸਾਰ ਹੋਇਆ। ਜਗਤ ਨੂੰ ਰਾਮ ਨਾਮ ਦੀ ਸੋਝੀ ਪਈ। ਪਰ ਬ੍ਰਹਮਾ ਨੇ ਵੀ ਵੇਦ ਪੜ੍ਹ ਕੇ ਝਗੜਾ ਹੀ ਕੱਠਾ ਕੀਤਾ। ਗੁਰੂ ਦਵਾਰਾ ਨਾਮ ਸਿਮਰਨ ਕਰ ਕੇ ਕਾਲ ਦੀ ਫਾਸੀ ਤੋਂ ਮੁਕਤ ਨਹੀਂ ਹੋਇਆ। ਦੂਜੇ ਭਾਇ ਅਤੇ ਤ੍ਰੈ ਗੁਣ ਦੇ ਭਰਮ ਵਿਚ ਭੁੱਲਾ ਰਿਹਾ ਕਿਉਂਕਿ ਬਾਣੀ ਵਿਚੋਂ ਤਿੰਨਾਂ ਗੁਣਾਂ ਦੀ ਹੀ ਸੋਝੀ ਪ੍ਰਾਪਤ ਹੋਈ। ਬਾਣੀ ਕਥਨ ਹੈ ਤੇ ਬ੍ਰਹਮ ਕਥਨ ਤੇ ਅਕਥਾ ਹੈ, ਬਾਣੀ ਸ਼ਬਦ ਹੈ ਅਤੇ ਬ੍ਰਹਮ ਅਸ਼ਬਦ ਹੈ, ਬਾਣੀ ਅੱਖਰ ਅਤੇ ਪ੍ਰਭੂ ਅਖੱਰ ਹੈ, ਭਾਵ ਹੈ ਕਿ ਉਹ ਪ੍ਰਭੂ ਕਥਨ ਤੋਂ ਅਕਥ ਹੈ, ਸ਼ਬਦ ਤੋਂ ਅਸ਼ਬਦ ਹੈ, ਅਖਰਾਂ ਵਿਚ ਲਿਖਿਆ ਨਹੀਂ ਜਾਂਦਾ। ਏਸ ਵਾਸਤੇ ਅਖੱਰ ਹੈ। ਏਹ ਸਾਰੀ ਗੁਰਬਾਣੀ ਦਾ ਢੰਡੋਰਾ ਹੈ। ਕਬੀਰ ਜੀ ਲਿਖਦੇ ਹਨ : ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ, [ਆਦਿ ਗਰੰਥ, ਪੰਨਾ ੩੪੦] ਇਸ ਵਿਸ਼ੇ ਦੇ ਇਕ ਨਹੀਂ ਸਗੋਂ ਅਨੇਕਾਂ ਪ੍ਰਮਾਣ ਗੁਰਬਾਣੀ ਵਿਚ ਦਰਜ ਹਨ। ਪਰ ਏਥੇ ਤੇ ਏਹ ਕਹਾਵਤ ਬਣੀ ਹੋਈ ਹੈ ਕਿ ਮੁਦਈ ਸੁਸਤ, ਤੇ ਗਵਾਹ ਚੁਸਤ। ਗੁਰਬਾਣੀ ਤਾਂ ਇਕਬਾਲ ਕਰਦੀ ਹੈ ਕਿ :

ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ ॥
ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ ॥ [ਪੰਨਾ ੬੬]

ਏਥੇ ਏਹ ਵੀ ਨਿਰਨਾ ਹੋ ਗਿਆ ਕਿ ਪਾਠ (ਬਾਣੀ) ਗੁਰੂ ਨਹੀਂ ਹੋ ਸਕਦੀ ਕਿਉਂਕਿ ਗੁਰੂ ਬਿਨਾ ਪ੍ਰਭੂ ਦੀ ਪ੍ਰਾਪਤੀ ਬਾਣੀ ਪੜ੍ਹਨ ਸੇ ਨਹੀਂ ਹੁੰਦੀ। ਫਿਰ ਪਾਠ ਗੁਰੂ ਕਿਵੇਂ ਹੋਇਆ ?

# ਗੁਰਬਾਣੀ ਆਦਿ ਤੋਂ ਹੀ ਹੈ

ਇਸ ਤੱਥ ਨੂੰ ਗੁਰਬਾਣੀ ਹੀ ਸਪਸ਼ਟ ਕਰਦੀ ਹੈ ਕਿ ਆਦਿ ਗ੍ਰੰਥ ਸਾਹਿਬ ਦੀ ਬਾਣੀ ਹੀ ਗੁਰਬਾਣੀ ਨਹੀਂ, ਸਗੋਂ ਗੁਰਬਾਣੀ ਤੇ ਇਹ ਦਿਸਦਾ ਸੰਸਾਰ ਅਨਾਦੀ ਹੈ। ਵੇਦਾਂਤ ਦਾ ਸਿਧਾਂਤ ਵੀ ਇਹੋ ਮੰਨਦਾ ਹੈ। ਪਰ ਅਸੀਂ ਗੁਰਬਾਣੀ ਦੀ ਅਨਾਦਤਾ ਤੇ ਵਿਚਾਰ ਕਰ ਰਹੇ ਹਾਂ। ਇਸੇ ਦਾ ਪ੍ਰਮਾਣ ਗੁਰੂ ਅਮਰ ਦਾਸ ਜੀ ਦੀ ਰਚਨਾ ਵਿਚੋਂ ਪੇਸ਼ ਹੈ: ਬਾਣੀ ਬ੍ਰਹਮਾ ਵੇਦੁ ਧਰਮ ਦ੍ਰਿੜ੍ਹ ਪਾਪ ਤਜਾਇਆ ਬਲਰਾਮ ਜੀਉ ॥

(ਸਚੀ ਬਾਣੀ ਜੁਗ ਚਾਰੇ ਜਾਪੈ ॥ ਸਭੁ ਕਿਛੁ ਸਾਚਾ ਆਪੇ ਆਪੈ ॥

[ਗਉੜੀ ਗੁਆਰੇਰੀ ਮਹਲਾ ੩
ਆਦਿ ਗ੍ਰੰਥ, ਪੰਨਾ ੧੫੮]

ਭਾਵ, ਚਹੁਆਂ ਜੁਗਾਂ ਵਿਚ ਹੀ ਸੱਚੀ (ਰੱਬੀ) ਬਾਣੀ ਦਵਾਰਾ ਏਹੋ ਜਾਪਦਾ ਹੈ ਕਿ ਇਸ ਸੰਸਾਰ ਦਾ ਸਭ ਕੁਛ ਹੀ ਸੱਚਾ ਤੇ ਇਹ ਉਹਦਾ ਆਪਣਾ ਆਪ ਹੀ ਹੈ, ਉਸ ਤੋਂ ਬਿਨਾ ਦੂਜਾ ਕੁਛ ਹੈ ਹੀ ਨਹੀਂ।

ਤੁਝ ਤੇ ਬਾਹਰਿ ਕਿਛੂ ਨ ਹੋਇ ॥ ਤੂ ਕਰਿ ਕਰਿ ਦੇਖਹਿ ਜਾਣਹਿ ਸੋਇ ॥

[ਭੈਰਉ ਮਹਲਾ ੧, ਆਦਿ ਗ੍ਰੰਥ, ਪੰਨਾ ੧੧੨੪]

ਕਵੀ ਸੁਖਦੇਵ ਸੁਆਮੀ ਜੀ ਲਿਖਦੇ ਹਨ :

ਚੇਤਨ ਕਹੋ ਜੁ ਕਹੂੰ ਔਰ ਜੜ ਹੋਇ ਕਛੂ
ਸੱਤ ਕਹੋ ਜਾਤੇ ਜੁ ਅਸਤ ਕਛੁ ਲਹੀਏ ॥
ਆਨੰਦ ਸਰੂਪ ਤੋ ਕਹੋ ਜੁ ਸ਼ੋਕ ਜਾਨੋ ਕਹੂੰ
ਅਦਵਤੀਯ ਕਹੀਏ ਜੁ ਦਵਤੀਯ ਔਰ ਗਹੀਏ ॥
ਤੋ ਕਹੋ ਅਖੰਡ ਖੰਡ ਖੰਡ ਔਰ ਦੇਖੋ ਕਛੂ
ਚਲ ਹੋਇ ਔਰ ਤੋ ਅਚਲ ਵਾਹਿ ਕਹੀਏ ॥
ਜਾਨ ਯਹੈ ਵੇਦ ਸੁਖਦੇਵ ਨੇਤ ਨੇਤ ਕਹੈ
ਆਪ ਕੋ ਵਿਚਾਰੇ ਚੁਪ ਚਾਪ ਕਰ ਰਹੀਏ ॥

[ਅਧਿਆਤਮ ਪ੍ਰਕਾਸ਼, ਯਥਾਰਥ ਵਰਨਨ]

ਇਸ ਕਬਿਤ ਦਾ ਵੀ ਇਹੋ ਅਰਥ ਹੈ ਕਿ ਜੋ ਵੇਖਣ ਵਿਚ ਆ ਰਿਹਾ ਹੈ ਸਾਰਾ ਹੀ ਬ੍ਰਹਮ ਹੈ।

ਏਕਮੇਵਾ ਦ੍ਵਿਤਿਯੰ ਬ੍ਰਹਮ ਨੇਹਨਾ ਨਾਸਤੀ ਕਿੰਚਨ ॥

ਭਾਵ, ਏਕੰ ਏਵ ਨਿਸਚੇ ਕਰਕੇ ਅਦਵਿਤੀ ਬ੍ਰਹਮ ਹੈ ਅਰਥਾਤ ਅਧਿਸ਼ਠਾਨ ਬ੍ਰਹਮ ਤੋਂ ਭਿੰਨ ਕੋਈ ਭੀ ਪਦਾਰਥ ਨਹੀਂ ਹੈ।

ਹੁਣ ਪਹਿਲਾ ਵਿਸ਼ਾ ਲੈ ਲੋ :

ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ ॥
ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ ॥੧॥

[ਭੈਰਉ ਮਹਲਾ ੧, ਆਦਿ ਗ੍ਰੰਥ, ਪੰਨਾ ੧੧੨੫]

ਅਰਥ ਸਪਸ਼ਟ ਹੈ।

ਜੇ ਦਸਾਂ ਗੁਰੂ ਸਾਹਿਬਾਨ ਤੋਂ ਪਹਿਲਾਂ ਕੋਈ ਗੁਰੂ ਨਹੀਂ ਹੋਇਆ ਅਤੇ ਨਾ ਗੁਰਬਾਣੀ ਹੀ ਹੋਈ ਤਾਂ ਉਪਰ ਲਿਖੇ ਗੁਰਵਾਕ ਨੂੰ ਕੀ ਸਮਝੀਏ ? 'ਸੱਚੀ ਬਾਣੀ ਜੁਗ ਚਾਰੇ ਜਾਪੈ' 'ਗੁਰਬਾਣੀ ਵਰਤੀ ਜਗ ਅੰਤਰ' ਅਤੇ 'ਗੁਰ ਕੈ ਸਬਦਿ ਤਰੇ ਮੁਨਿ ਕੇਤੇ' ਦਾ ਤਾਂ ਕੁਛ ਅਰਥ ਨ ਹੋਇਆ ? ਜੇ ਗੁਰੂ ਜਾਂ ਦਸ ਗੁਰੂਆਂ ਵਰਗੇ ਪੂਰੇ ਗੁਰੂ ਨਹੀਂ ਹੋਏ ਤਾਂ ਉਪਰ ਲਿਖੀ ਬਾਣੀ ਕਿਥੋਂ ਆਈ ? ਅਤੇ ਸਨਕ ਸਨੰਦਨ, ਤਪਸੀ, ਮੁਨੀ ਕਿਹੜੇ ਗੁਰੂ ਦੀ ਕਿਰਪਾ ਨਾਲ ਤਰੇ ? ਕੀ ਜਵਾਬ ਹੈ ?

ਅਤੇ ਸਿੰਘ ਸਭਾ ਦਾ ਇਹ ਵੀ ਦਾਹਵਾ ਹੈ ਕਿ ਦਸਾਂ ਗੁਰੂਆਂ ਨੇ ਬਾਣੀ ਰਚਕੇ ਗੱਲ ਤਾਂ ਸਾਰੀ ਸਮਝਾ ਦਿਤੀ ਹੈ, ਹੁਣ ਅਗੇ ਦੇਹਧਾਰੀ ਗੁਰੂਆਂ ਦੀ ਲੋੜ ਨਹੀਂ। ਫਿਰ ਉਪਰ ਲਿਖੇ ਸ਼ਬਦ ਅਨੁਸਾਰ ਪੂਰਬਲੇ ਗੁਰੂਆਂ ਨੇ ਬਾਣੀ, ਵੇਦ, ਰਚ ਕੇ, ਗੀਤਾ ਰਚ ਕੇ ਗੱਲ ਤਾਂ ਸਾਰੀ ਸਮਝਾ ਦਿਤੀ ਸੀ ਫਿਰ ਦਸਾਂ ਗੁਰੂਆਂ ਨੂੰ ਦੇਹ ਧਾਰ ਕੇ ਆਉਣ ਦੀ ਕਿਉਂ ਲੋੜ ਪਈ ਅਤੇ ਅਗੋਂ ਲੋੜ ਕਿਵੇਂ ਮੁਕ ਗਈ ?

ਦਰ ਅਸਲ, ਮਸਲਾ ਤਾਂ ਸਾਰਾ ਪੂਜਾ ਖਾਣ ਦਾ ਹੈ। ਗੁਰਦਵਾਰਿਆਂ ਦੀ ਪੂਜਾ ਦਾ ਮਾਲਕ ਤਾਂ ਦੇਹਧਾਰੀ ਸਤਿਗੁਰੂ ਹੀ ਹੈ। ਗੁਰਦਵਾਰਿਆਂ ਤੇ ਕਾਬਜ਼ ਰਹਿਣ ਖਾਤਰ ਹੀ ਦੇਹਧਾਰੀ ਗੁਰੂ ਵਿਰੋਧ ਦਾ ਪ੍ਰਪੰਚ ਹੈ। ਤਕਰੀਰਾਂ ਦੁਆਰਾ ਜਾਂ ਤਹਿਰੀਰਾਂ ਦੁਆਰਾ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅੰਮ੍ਰਿਤਸਰ ਹਰਿਮੰਦਰ ਦਰਸ਼ਨਾਂ ਲਈ ਆਏ ਤਾਂ ਅੱਜ ਦੇ ਦੇਹਧਾਰੀ ਗੁਰੂ ਦੇ ਵਿਰੋਧੀਆਂ ਦੇ ਵਡੇਰਿਆਂ ਨੇ ਹੀ ਉਹਨਾਂ ਨੂੰ ਅੰਦਰ ਦਾਖਲ ਨਾ ਹੋਣ ਦੇਣ ਲਈ ਦਰਬਾਰ ਸਾਹਿਬ ਨੂੰ ਜੰਦਰੇ ਮਾਰ ਕੇ ਆਪ ਲੁਕ ਬੈਠੇ ਸਨ। ਖ਼ਤਰਾ ਇਹੋ ਸੀ ਕਿ ਜੇ ਗੁਰੂ ਜੀ ਏਥੇ ਡੇਰਾ ਡਾਲ ਬੈਠੇ ਤਾਂ ਪੂਜਾ ਦੇ ਮਾਲਕ ਤਾਂ ਇਹੋ ਬਣ ਜਾਣਗੇ, ਅਸੀਂ ਕਿਥੋਂ ਗੱਫੇ ਛਕਾਂਗੇ ! ਤਾਂ ਗੁਰੂ ਜੀ ਉਹਨਾਂ ਦੇ ਮਨ ਦੀ ਜਾਣਕੇ ਵੱਲੇ ਪਿੰਡ ਜਾ ਡੇਰਾ ਕੀਤਾ ਸੀ।

ਸਤਿਗੁਰੂ ਜੀ ਤਾਂ ਦੇਹਧਾਰੀ ਗੁਰੂ ਦੇ ਹੀ ਵਿਸ਼ਵਾਸੀ ਸਨ। ਉਹਨਾਂ ਇਹ ਮੰਨ ਕੇ ਹੀ ਲਿਖਿਆ ਸੀ :

'ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥'

[ਸਿਰੀ ਰਾਗੁ ਮਹਲਾ ੪, ਆਦਿ ਗ੍ਰੰਥ, ਪੰਨਾ ੭੯]

ਅਤੇ, ਗੁਰ ਸੇਵਾ ਜੁਗ ਚਾਰੇ ਹੋਈ ॥

[ਗਉੜੀ ਗੁਆਰੇਰੀ ਮਹਲਾ ੩, ਆਦਿ ਗ੍ਰੰਥ, ਪੰਨਾ ੧੬੧]

ਗੁਰਬਾਣੀ ਅਨੁਸਾਰ ਹੀ ਇਹ ਮਾਮਲਾ ਸਪਸ਼ਟ ਹੈ ਕਿ ਦਸਾਂ ਗੁਰੂਆਂ ਤੋਂ ਪਹਿਲਾਂ ਵੀ ਗੁਰੂ ਪਦਵੀ ਕਿਸੇ ਨੂੰ ਪ੍ਰਾਪਤ ਸੀ ਅਤੇ ਇਸ ਗੁਰਬਾਣੀ (ਆਦਿ ਗ੍ਰੰਥ ਸਾਹਿਬ) ਤੋਂ ਪਹਿਲਾਂ ਵੀ ਸੰਸਾਰ ਵਿਚ ਗੁਰਬਾਣੀ ਵਰਤ ਰਹੀ ਸੀ। ਪਰ ਦੇਹਧਾਰੀ ਗੁਰੂ ਤੋਂ ਬਿਨਾ ਗੁਰਬਾਣੀ ਪੜ੍ਹ ਕੇ, ਤਿੰਨਾਂ ਗੁਣਾਂ ਤੋਂ ਉਪਰ ਕੋਈ ਨ ਉਠ ਸਕਿਆ। ਅਤੇ ਨਾ ਉਠੇਗਾ। ਇਸ ਦੀ ਸਾਖ ਖੁਦ ਗੁਰੂ ਜੀ ਭਰਦੇ ਹਨ :

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥

[ਆਸਾ ਦੀ ਵਾਰ, ਆਦਿ ਗ੍ਰੰਥ,ਪੰਨਾ ੪੬੬]

ਜਿਸ ਬ੍ਰਹਮਾ ਨੇ ਵੇਦ ਬਾਣੀ ਸੰਸਾਰ ਵਿਚ ਵਰਤਾਈ ਉਹ ਵੀ ਬਿਨਾ ਗੁਰੂ ਧਾਰਨ ਕੀਤਿਆਂ ਤਿੰਨਾਂ ਗੁਣਾਂ ਦੀ ਕਾਰ ਵਿਚ ਹੀ ਰਿਹਾ।

## ਵੇਦਾਂ ਦੀ ਹੋਰ ਪ੍ਰਮਾਣੀਕਤਾ

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰਿ ਕੀਆ ਜਿਨਿ ਚਿਤਿ ॥

ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥

[ਰਾਮਕਲੀ ਮਹਲਾ ੧, ਆਦਿ ਗ੍ਰੰਥ, ਪੰਨਾ ੯੨੯]

ਭਾਵ, ਓਅੰਕਾਰ ਤੋਂ ਹੀ ਸਾਰਾ ਨਿਰਮਾਣ ਹੋਇਆ ਅਤੇ ਓਮ ਹੀ ਸਾਰੇ ਪਸਾਰੇ ਦਾ ਅਧਿਸ਼ਟਾਨ ਹੈ। ਸ੍ਰਿਸ਼ਟੀ ਕਰਤਾ ਬ੍ਰਹਮਾ ਦੀ ਉਤਪਤੀ ਵੀ ਓਅੰਕਾਰ ਤੋਂ ਹੋਈ। ਅਤੇ ਵੇਦਾਂ ਦਾ ਨਿਰਮਾਣ (ਰਚਨਾ) ਵੀ ਓਅੰਕਾਰ ਤੋਂ ਹੋਇਆ।

ਓਅੰਕਾਰ, ਓਮ, ਬ੍ਰਹਮ ਇਕੋ ਸੱਤਾ ਦੇ ਵਾਚਕ ਹਨ।

ਇਹਨਾਂ ਗੁਰਵਾਕਾਂ ਅਨੁਸਾਰ ਵੇਦ ਵੀ (ਅਪੌਰਸ਼ੇਯ) ਧੁਰ ਕੀ ਬਾਣੀ ਸਿੱਧ ਹਨ। ਜੇ ਕੋਈ ਈਰਖਾ ਵਾਦੀ ਤੇ ਹਠੀ ਅਜੇ ਵੀ ਅੜਿਆ ਰਹੇ ਤਾਂ ਸਮਝੋ ਕਿ ਉਹ ਗੁਰਬਾਣੀ ਦੀ ਹੀ ਮੁਖ਼ਾਲਫਤ ਕਰਦਾ ਹੈ।

ਹੋਰ ਪੜ੍ਹੋ : ਬੰਧਨ ਬੇਦੁ ਬਾਦੁ ਅਹੰਕਾਰ ॥ ਬੰਧਨਿ ਬਿਨਸੈ ਮੋਹ ਵਿਕਾਰ ॥

ਨਾਨਕ ਰਾਮ ਨਾਮ ਸਰਣਾਈ ॥ ਸਤਿਗੁਰਿ ਰਾਖੇ ਬੰਧੁ ਨ ਪਾਈ ॥

[ਆਸਾ ਮਹਲਾ ੧, ਆਦਿ ਗ੍ਰੰਥ, ਪੰਨਾ ੪੧੬]

ਗੁਰੂ ਤੋਂ ਬਿਨਾ ਵੇਦਾਂ ਨੂੰ ਪੜ੍ਹ ਕੇ ਜੀਵ ਝਗੜਾ ਅਤੇ ਅਹੰਕਾਰ ਹੀ ਕੱਠਾ ਕਰਦਾ ਹੈ। ਇਸ ਜੀਵ ਦਾ ਮੋਹ ਆਦਿ ਵਿਕਾਰਾਂ ਰੂਪੀ ਬੰਧਨਾਂ ਵਿਚ ਹੀ ਨਾਸ਼ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਸਪਸ਼ਟ ਕਰਦੇ ਹਨ ਕਿ ਸਤਿਗੁਰੂ ਹੀ ਇਸਨੂੰ ਰਾਮ ਨਾਮ ਦੀ ਸ਼ਰਣ ਦੇ ਕੇ, ਆਸਰਾ ਬਖਸ਼ ਕੇ, ਬੰਧਨਾਂ ਦੀ ਨਵਿਰਤੀ ਕਰਵਾਉਂਦਾ ਹੈ।

ਪੂਰੇ ਗੁਰੂ ਦੀ ਹੋਰ ਵਿਸ਼ੇਸ਼ਤਾ :

ਵੇਕੀ ਵੇਕੀ ਜੰਤ ਉਪਾਏ ॥ ਦੁਇ ਪੰਦੀ ਦੁਇ ਰਾਹ ਚਲਾਏ ॥
ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ ॥੨॥
ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥ ਨਾਮੁ ਨ ਬੂਝਹਿ ਭਰਮਿ ਭੁਲਾਨਾ ॥
ਲੈਕੇ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥੩॥
ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥ ਵਾਦੁ ਵਖਾਣਹਿ ਤਤੁ ਨ ਜਾਣਾ ॥
ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ ॥੪॥

[ਮਾਰੂ ਮਹਲਾ ੧, ਆਦਿ ਗ੍ਰੰਥ, ਪੰਨਾ ੧੦੩੨]

ਭਾਵ, ਤਰ੍ਹਾਂ ਤਰ੍ਹਾਂ ਦੇ ਈਸ਼ਵਰ ਨੇ ਜੀਵ ਪੈਦਾ ਕੀਤੇ। ਵਿਚਾਲੇ ਦਵੈਤ ਖੜੀ ਕਰਕੇ ਦੋ ਰਾਹ ਚਲਾ ਦਿਤੇ। ਇਸ ਵਾਸਤੇ ਪੂਰੇ ਗੁਰੂ ਬਗੈਰ ਕਿਸੇ ਦੀ ਮੁਕਤ ਨ ਹੋ ਸਕੀ। ਗੁਰੂ ਨੇ ਤਾਂ ਸੱਚੇ ਦਾ ਨਾਮ ਜਪਣ ਵਿਚ ਹੀ ਲਾਹਾ ਦਸਿਆ ਪਰ ਮਨਮੁਖ, ਗੁਰੂ ਦੇ ਹੁਕਮ ਨੂੰ ਪੜ੍ਹ ਕੇ ਵੀ ਆਪੋਂ ਬਿਧੀ ਨਹੀਂ ਜਾਣਦਾ,ਭਰਮਾਂ ਵਿਚ ਭੁਲ ਕੇ ਅਪਣੇ ਸਰੂਪ ਨੂੰ ਨਹੀਂ ਸਮਝ ਸਕਿਆ। ਲੋਕਾਂ ਕੋਲੋਂ ਪੂਜਾ ਰੂਪੀ ਵਢੀ ਖਾ ਕੇ, ਸ਼ਾਸਤਰ ਦੇ ਉਲਟ, ਦੁਰਮਤ ਰੂਪੀ ਗਲ ਵਿਚ ਫਾਹਾ ਪਾਈ ਬੈਠਾ ਹੈ। ਸਿਮ੍ਰਤੀਆਂ, ਸ਼ਾਸਤਰ ਅਤੇ ਪੁਰਾਣਾਂ ਨੂੰ ਪੜ੍ਹ ਕੇ ਵੀ, ਤੱਤ ਵਸਤੂ ਦੀ ਪਛਾਣ ਨਹੀਂ ਕਰ ਸਕਿਆ, ਝੂਠੇ ਝਗੜੇ ਕਰਦਾ ਹੈ। ਕਿਉਂਕਿ ਪੂਰੇ ਗੁਰੂ ਤੋਂ ਬਿਨਾ ਤਤ ਵਸਤੂ ਦੀ ਪਛਾਣ ਜੂ ਨਹੀਂ ਹੁੰਦੀ ਅਤੇ ਸੱਚੇ ਦੀ ਸੂਚਨਾ ਸੱਚ ਦੇ ਰਾਹ ਤੋਂ ਹੀ ਮਿਲਦੀ ਹੈ। ਹੋਰਥੇ ਪ੍ਰਾਪਤ ਨਹੀਂ ਹੁੰਦੀ।

ਪਾਠ ਕਰਨਾ ਕਰਮ ਕਾਂਡ ਹੈ ਅਤੇ ਇਸ ਦਾ ਫਲ ਮਨ ਦੀ ਸ਼ੁਧੀ ਹੈ।

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥

[ਸੋਰਠਿ ਮਹਲਾ ੫, ਆਦਿ ਗ੍ਰੰਥ, ੬੪੧]

ਇਸ ਸ਼ਬਦ ਦਾ ਅਰਥ ਇਕ ਪ੍ਰਸਿਧ ਵਿਦਵਾਨ ਦੁਆਰਾ ਪੇਸ਼ ਕਰਦਾ ਹਾਂ। ਇਹ ਵਿਦਵਾਨ ਹਨ ਬ੍ਰਹਮਵੇਤਾ ਸ੍ਰੀ ੧੦੮ ਸੁਆਮੀ ਹਰਦੇਵ ਸਿੰਘ ਜੀ। ਇਹਨਾਂ ਦੇ ਗੁਰੂ ਸਨ ਬ੍ਰਹਮਨੇਸ਼ਟੀ, ਬ੍ਰਹਮਸ਼੍ਰੋਤਰੀ ਸੰਤ ਨਰਾਇਣ ਸਿੰਘ ਜੀ। ਇਹ ਸੰਤ ਨਰਾਇਣ ਸਿੰਘ ਜੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਹੈੱਡ ਗ੍ਰੰਥੀ ਸ੍ਰੀਮਾਨ ਸੰਤ ਪ੍ਰੇਮ ਸਿੰਘ ਜੀ ਦੇ ਸਪੁਤ੍ਰ ਸਨ। ਸੰਤ ਹਰਦੇਵ ਸਿੰਘ ਜੀ ਨੇ "ਸ੍ਰੀ ਨਾਰਾਇਣ ਹਰੀ ਉਪਦੇਸ਼" ਨਾਮ ਦਾ ਗ੍ਰੰਥ ਰਚਿਆ ਹੈ। ਇਸ ਵਿਚ ਵੇਦਾਂ, ਉਪਨਿਸ਼ਦਾਂ ਅਤੇ ਗੀਤਾ ਨਾਲ ਗੁਰਬਾਣੀ ਦਾ ਮਿਲਾਨ ਕਰਕੇ ਤਿੰਨਾਂ ਭਗਤੀਆਂ (ਕੂੰਜ, ਕੂਰਮ ਅਤੇ ਹੰਸ) ਦਾ ਖੁਲਾਸਾ ਕਰਕੇ ਜੀਵ ਨੂੰ ਮੁਕਤੀ ਦਾ ਰਸਤਾ, ਗੁਰਮਤ ਸਿਧਾਂਤ ਅਨੁਸਾਰ ਵਖਾਲਣ ਵਿਚ ਬੜੀ ਅੱਛੀ ਤਰ੍ਹਾਂ ਰੌਸ਼ਨੀ ਪਾਈ ਹੈ।

ਉਪਰ ਲਿਖੇ ਸ਼ਬਦ ਦਾ ਅਰਥ ਸੁਆਮੀ ਹਰਦੇਵ ਸਿੰਘ ਜੀ ਨੇ "ਸ਼੍ਰੀ ਨਾਰਾਇਣ ਹਰੀ ਉਪਦੇਸ਼" ਗ੍ਰੰਥ ਦੇ ਪੰਨਾ ੯੦੪ ਤੇ ਇਉਂ ਬੋਧਨ ਕੀਤਾ ਹੈ : "ਭਾਵ ਇਹ ਹੈ ਕਿ ਬ੍ਰਹਮ ਬੇਤਾ ਗੁਰੂ ਦਵਾਰਾ ਆਤਮ ਜਾਨੇ ਬਿਨਾ ਕਿਤਨੇ ਵੀ ਪਾਠ ਪੜ੍ਹੇ, ਯੋਗਾ ਅਭਿਆਸ ਕਰੇ ਤੋ ਭੀ ਆਤਮ ਗਿਆਨ ਬਿਨਾ ਨਾ ਚਿਤ ਸ਼ਾਂਤ ਹੋਤਾ ਹੈ ਨਾ ਕਾਮ ਕ੍ਰੋਧ ਆਦਕੋਂ ਕੀ ਨਵਿਰਤੀ ਹੋਤੀ ਹੈ ਅਰ ਆਤਮ ਗਿਆਨ ਬਿਨਾ ਜੈਸੇ ਵੇਦ ਆਦਿਕੋਂ ਕਾ ਪੜ੍ਹਨਾ ਨਿਸਫਲ ਹੈ, ਭਾਵ ਯਹ ਹੈ ਕਿ ਬ੍ਰਹਮ ਬੇਤਾ ਗੁਰੂ ਦਵਾਰਾ ਪ੍ਰਾਪਤ ਕੀਏ ਗਿਆਨ ਅਰ ਪ੍ਰੇਮਾ ਭਗਤੀ ਹੀ ਪ੍ਰਮਾਤਮਾ ਕੇ ਮਿਲਨੇ ਕਾ ਮੁਖ ਸਾਧਨ ਹੈ ਉਨੋਂ ਸੇ ਹੀ ਚਿੱਤ ਸ਼ਾਂਤੀ ਅਰ ਕਾਮ ਕ੍ਰੋਧ ਆਦਕੋਂ ਕੀ ਨਵਿਰਤੀ ਹੋਤੀ ਹੈ,ਅਨਯ ਸਾਧਨੋਂ ਸੇ ਨਹੀਂ। ਆਖਰੀ ਵਾਕ ਹੈ :

ਹਰਿ ਕੀਰਤਿ ਸਾਧ ਸੰਗਤ ਹੈ ਸਿਰ ਕਰਮਨ ਕੇ ਕਰਮਾ ॥
ਕਹੁ ਨਾਨਕ ਤਿਸ ਭਇਓ ਪ੍ਰਾਪਤ ਜਿਸ ਪੁਰਬ ਲਿਖੇ ਕਾ ਲਹਣਾ ॥

ਆਖਰੀ ਵਾਕ ਵਿਚ ਮੁਖ ਸਾਧਨ ਇਹੋ ਹੀ ਫਰਮਾਇਆ ਕਿ ਸਾਧ ਦੀ ਸੰਗਤ ਵਿਚ ਹਰੀ ਦੀ ਕੀਰਤੀ (ਸਿਮਰਨ) ਕਰਨੀ ਹੀ ਕਰਮਾਂ ਦਾ ਸਿਰ ਕਰਤਾ (ਸ੍ਰੇਸ਼ਟ) ਕਰਮ ਹੈ। ਇਹ ਪ੍ਰਾਪਤ ਤਿਸ ਨੂੰ ਹੀ ਹੁੰਦਾ ਹੈ ਜਿਸ ਨੂੰ ਪੂਰਬ ਕਰਮ ਦਾ ਲਹਿਣਾ ਹੋਵੇ। ਫਿਰ ਇਹ 'ਸਾਧ' ਤਾਂ ਦੇਹਧਾਰੀ ਗੁਰੂ ਹੀ ਸਿੱਧ ਹੋਇਆ, ਸ੍ਰੀ ਗ੍ਰੰਥ ਸਾਹਿਬ ਨਾ ਹੋ ਸਕਿਆ।

ਉਪ੍ਰੋਕਤ ਗੁਰੂ ਵਾਕਾਂ ਤੋਂ ਇਹ ਵੀ ਸਿੱਧ ਹੋ ਗਿਆ ਕਿ ਗੁਰੂ ਹੋਰ ਹੈ ਅਤੇ ਵੇਦ ਗ੍ਰੰਥ ਹੋਰ ਵਸਤੂ ਹਨ।

ਪਾਠ ਪੜ੍ਹਨ/ਕਰਨ ਨਾਲ ਅਤੇ ਵੇਦਾਂ ਦਾ ਵਿਚਾਰ ਅਤੇ ਨਿਵਲੀ ਕਰਮ ਆਦਿਕਾਂ ਦੇ ਕਰਨ ਨਾਲ, ਪੰਜਾਂ, ਕਾਮ ਕ੍ਰੋਧ ਆਦਕਾਂ ਦੀ ਨਵਿਰਤੀ ਨਾ ਹੋਈ ਸਗੋਂ ਹੋਰ ਅਹੰ ਬੁਧੀ ਭਾਵ ਦੇਹ ਅਧਿਆਸ ਕਿ ਮੈਂ ਦੇਹ ਸਰੂਪ ਹਾਂ, ਇਹ ਭਰਮ ਹੋਰ ਵਧਿਆ। ਸਾਹਿਬ ਫਰਮਾਉਂਦੇ ਹਨ, ਹੇ ਪਿਆਰੇ, ਇਸ ਤਰੀਕੇ ਨਾਲ ਅਰਥਾਤ ਗ੍ਰੰਥ ਪੜ੍ਹਨ ਨਾਲ ਪ੍ਰਭੂ ਨਹੀਂ ਪਾਇਆ ਜਾਂਦਾ। ਮੈਂ ਅਨੇਕਾਂ ਕਰਮ ਕਾਂਡ ਕੀਤੇ ਹਨ। ਇਸ ਦਾ ਭਾਵ ਹੈ ਕਿ ਵੇਦ ਗ੍ਰੰਥ ਦੀ ਬਾਣੀ ਤਾਂ ਕਰਮ ਕਾਂਡ ਵਿਚ ਸ਼ਾਮਲ ਹੈ ਅਤੇ ਕਰਮ ਕਾਂਡ ਦਾ ਫਲ, ਸ਼ਾਸਤਰ ਅਨੁਸਾਰ, ਮਨ ਦੀ ਸੁਧੀ ਤਕ ਹੈ। ਪਰ ਜਦੋਂ ਤਕ ਵਿਕਸ਼ੇਪ ਅਤੇ ਆਵਰਣ ਦਾ ਨਾਸ ਨਹੀਂ ਹੁੰਦਾ, ਤਦੋਂ ਤਕ ਆਪਣੇ ਆਤਮ ਸਰੂਪ, ਜੋ ਸ਼ੁਧ ਬ੍ਰਹਮ ਸਰੂਪ ਹੈ, ਦੀ ਲਖਤਾ ਨਹੀਂ ਹੁੰਦੀ ਅਤੇ ਚੁਰਾਸੀ ਦਾ ਗੇੜ ਨਹੀਂ ਮੁਕ ਸਕਦਾ।

ਏਥੇ ਇਹ ਦਸਣਾ ਵੀ ਜ਼ਰੂਰੀ ਹੈ ਕਿ ਲੇਖਕ ਭੇਖੀ, ਪਾਖੰਡੀ ਅਤੇ ਅਧੂਰੇ ਗੁਰੂਆਂ ਦੀ ਖਿਲਾਫ਼ਤ ਵੀ ਪੁਰਜ਼ੋਰ ਕਰਦਾ ਹੈ ਅਤੇ ਆਪਣੇ ਪਾਠਕਾਂ ਨੂੰ ਇਹੋ ਰਾਇ ਦਿੰਦਾ ਹੈ ਕਿ ਗੁਰਬਾਣੀ ਪਾਖੰਡੀ ਦੇਹਧਾਰੀ ਗੁਰੂਆਂ ਨੂੰ ਪਰਖਣ ਵਾਸਤੇ ਇਕ ਅਦੁੱਤੀ ਕਸਵਟੀ ਹੈ। ਜੋ ਸਾਧੂ, ਸੰਤ ਜਾਂ ਗੁਰੂ, ਬਾਣੀ ਵਿਚ ਦੱਸੇ ਲੱਛਣਾਂ ਅਨੁਸਾਰ ਹੋਵੇਗਾ ਉਸਦੀ ਸ਼ਰਨ ਲੈਣ ਵਾਲੇ ਜਗਿਆਸੂ ਨੂੰ ਜ਼ਰੂਰ ਹੀ ਬ੍ਰਹਮ ਗਿਆਨ ਹੋ ਕੇ ਮੁਕਤੀ ਦੀ ਪ੍ਰਾਪਤੀ ਹੋਵੇਗੀ। ਇਸ ਵਿਚ ਸ਼ਕ ਦੀ ਗੁੰਜਾਇਸ਼ ਨਹੀਂ। ਸਾਧ ਸੰਤ ਅਤੇ ਪੂਰੇ ਗੁਰੂ

ਦੇ ਲਛਣ ਏਸੇ ਪੁਸਤਕ ਵਿਚ ਹੀ ਅਗੇ ਜਾਕੇ ਦਸੇ ਜਾਣਗੇ ਗੁਰਬਾਣੀ ਦਵਾਰਾ ।

ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਇਹ ਵੀ ਜਣਾ ਦਿਤਾ ਹੈ ਕਿ ਸਾਧ ਦੀ ਮਹਿਮਾ ਅਤੇ ਬਾਣੀ ਦੀ ਮਹਿਮਾ ਵਿਚ ਕਿੰਨਾ ਅੰਤਰ ਹੈ ।

ਯਥਾ : ਸਾਧ ਕੀ ਮਹਿਮਾ ਬੇਦ ਨ ਜਾਨਹਿ ॥
ਜੇਤਾ ਸੁਨਹਿ ਤੇਤਾ ਬਖਿਆਨਹਿ ॥

[ਗਉੜੀ ਮ: ੫, ਆਦਿ ਗ੍ਰੰਥ, ਪੰਨਾ ੨੭੨]

ਗੁਰਬਾਣੀ ਨੂੰ ਵੇਦ ਬਾਣੀ ਤੋਂ ਉੱਤਮ ਮੰਨਣ ਵਾਲਿਆਂ ਨੂੰ ਯਾਦ ਰਖਣਾ ਚਾਹੀਦਾ ਹੈ ਕਿ ਵੇਦਾਂ ਨੂੰ ਵੀ ਅਪੌਰਸ਼ੇ ਰਚਨਾ ਅਰਥਾਤ ਰੱਬੀ ਬਾਣੀ ਮੰਨਿਆ ਜਾਂਦਾ ਹੈ। ਇਸ ਬਾਰੇ ਵਿਵਾਦ ਤਾਂ ਗੁਰਬਾਣੀ ਦੀ ਹੀ ਵਿਰੋਧਤਾ ਕਰਨਾ ਹੈ ।

ਗੁ: ਗਰੰਥ ਜੀ ਦੀ ਬਾਣੀ ਉਚਾਰਨ ਵਾਲਿਆਂ
ਨੂੰ ਤੇ ਮੰਦਰ ਹੀ ਨਹੀ ਜੋੜ ਦਿਤਾ.

# ਗੁਰਬਾਣੀ ਅਨੁਸਾਰ ਸੰਤਾਂ ਦੇ ਲੱਛਣ

ਟੂਕ ਮਾਤਰ ਏਥੇ ਸੰਤਾਂ ਦੇ ਲੱਛਣ ਗੁਰਬਾਣੀ ਅਨੁਸਾਰ ਲਿਖਦੇ ਹਾਂ :

ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥
ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ ॥
ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥

[ਸਲੋਕ ਸਹਸਕ੍ਰਿਤੀ ਮਹਲਾ ੫, ਆਦਿ ਗ੍ਰੰਥ, ਪੰਨਾ ੧੩੫੭]

ਉਪਰੋਕਤ ਗੁਰਵਾਕ ਦਾ ਅਰਥ ਮਹਾਕਵੀ ਭਾਈ ਸੰਤੋਖ ਸਿੰਘ ਕਰਤਾ ਸ੍ਰੀ ਗੁਰੂ ਪ੍ਰਤਾਪ ਸੂਰਜ ਦੀ ਜ਼ਬਾਨੀ ਦਿੰਦੇ ਹਾਂ ।

ਯਥਾ : ਸਿਮਰਹਿ ਨਾਮ ਲਖੇ ਸਭ ਮਾਹੀ ॥ ਦੁਖ ਸੁਖ ਮਹਿ ਸਮ ਸਦਾ ਰਹਾਹੀ ॥
ਜੋ ਨਿਰਮਲ ਨਿਰਵੈਰ ਨਿਰਾਲਾ ॥ ਜੁਰੇ ਰਹੈਂ ਤਿਹ ਸੋਂ ਸਭ ਕਾਲਾ ॥
ਸਭ ਜੀਅਨ ਪਰ ਦਯਾ ਕਰੰਤੇ ॥ ਕਾਮ ਕ੍ਰੋਧ ਕਰ ਨਹੀਂ ਲਿਪੰਤੇ ॥
ਜਿਉ ਜਲ ਕਮਲ ਅਲੇਪ ਸਦੀਵੇ ॥ ਸਤ੍ਰ ਮਿਤ੍ਰ ਉਪਦੇਸ਼ਕ ਥੀਵੇ ॥
ਪਰ ਨਿੰਦਾ ਨਹਿ ਸੁਨੇ ਸੁਨਾਵੈ ॥ ਨਿਮਰੀ ਮਨ ਖਟ ਲਖਣ ਪਾਵਹਿ ॥
ਇਨ ਤੇ ਪਰਖ ਲੇਹ ਬੁਧਵਾਨ ॥ ਸੋਈ ਸਾਧ ਬ੍ਰਿੰਦ ਗੁਣਵਾਨ ॥

ਇਹ ਲੱਛਣ ਹਨ ਸਾਧਾਂ ਸੰਤਾਂ ਦੇ । ਇਨ੍ਹਾਂ ਲੱਛਣਾਂ ਵਾਲੇ ਮਹਾਪੁਰਖਾਂ ਬਾਰੇ ਗੁਰੂ ਜੀ ਇੰਜ ਹੁਕਮ ਕਰਦੇ ਹਨ :

ਮੁਕਤੇ ਸੇਵੇ ਮੁਕਤਾ ਹੋਵੈ ॥ ਹਉਮੈ ਮਮਤਾ ਸਬਦੇ ਖੋਵੈ ॥
ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰ ਪਾਵਣਿਆ ॥

[ਮਾਝ ਮਹਲਾ ੩, ਆਦਿ ਗ੍ਰੰਥ, ਪੰਨਾ ੧੧੬]

ਭਾਵ, ਜੋ ਮਹਾਪੁਰਖ ਆਪ ਜੀਵਨ ਮੁਕਤ ਪਦਵੀ ਨੂੰ ਹਾਸਲ ਕਰ ਚੁਕੇ ਹਨ ਉਨ੍ਹਾਂ ਮਹਾਤਮਾ ਦੀ ਜੋ ਸ਼ਰਨ ਜਾਵੇਗਾ ਤੇ ਉਨ੍ਹਾਂ ਦੇ ਦੱਸੇ ਮਾਰਗ ਤੇ ਚਲੇਗਾ ਉਹ ਅਵੱਸ਼ ਹੀ ਚੁਰਾਸੀ ਲੱਖ ਜੂਨਾਂ ਦੇ ਗੇੜ ਤੋਂ ਮੁਕਤ ਹੋ ਜਾਵੇਗਾ ਅਤੇ ਸਦਾ ਦੇ ਸੁਖ ਦਾ ਭਾਗੀ

ਹੋ ਜਾਵੇਗਾ। ਏਸ ਤੋਂ ਬਿਨਾਂ ਜ਼ਮਾਂ ਤੋਂ ਬਚਣ ਦਾ ਹੋਰ ਕੋਈ ਉਪਾਅ ਹੈ ਨਹੀਂ। ਉਸ ਮੁਕਤ ਪੁਰਸ਼ ਦੇ ਉਪਦੇਸ਼ ਦੁਆਰਾ ਮੈਂ ਮੇਰੀ ਦਾ ਨਾਸ ਹੁੰਦਾ ਹੈ ਤੇ ਰਾਤ ਦਿਨ ਮਨ ਸਿਮਰਨ ਵਿਚ ਜੁੜਦਾ ਹੈ ਪਰ ਜਿਸ ਦੇ ਪੂਰਨ ਭਾਗ ਹੋਣ ਉਸ ਨੂੰ ਮੁਕਤ ਕਰਨ ਵਾਲਾ ਗੁਰੂ ਮਿਲਦਾ ਹੈ।

## ਬਾਣੀ ਸੁਤੰਤਰ ਨਹੀਂ ਹੈ

ਬਾਣੀ ਦੀ ਉੱਤਮਤਾ, ਵਿਸ਼ੇਸ਼ਤਾ ਆਪਣੀ ਥਾਂ ਹੈ ਪਰ ਇਸ ਨੂੰ ਗੁਰੂ ਜਾਂ ਸਤਿਗੁਰੂ ਹੀ ਸਮਝ ਲੈਣਾ, ਇਹ ਬਾਣੀ ਦੇ ਆਪਣੇ ਕਹਿਣ ਅਨੁਸਾਰ ਹੀ ਠੀਕ ਨਹੀਂ। ਬਾਣੀ ਸੁਤੰਤਰ ਨਹੀਂ। ਇਹ ਸਮੇਂ ਅਨੁਕੂਲ ਫੈਸਲਾ ਨਹੀਂ ਲੈ ਦੇ ਸਕਦੀ। ਇਹ ਇਸ ਦੇ ਵਾਚਕ ਤੇ ਨਿਰਭਰ ਹੈ ਜਾਂ ਇਸ ਦੇ ਅਰਥਕਾਰ ਤੇ ਕਿ ਉਹ ਸਤਿਗੁਰੂਆਂ ਦੀ ਕਿਸੇ ਮਨਸ਼ਾ ਨੂੰ ਕਿਸ ਪਰਕਾਰ ਜਤਲਾਉਂਦਾ ਹੈ।
ਗੁਰੂਵਾਕ ਹੈ :

ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ ॥
ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਿਜ ਸਮਾਣੀ ॥

... ... ... ...
ਬਿਨ ਗੁਰ ਕਿਨੈ ਨ ਪਾਇਓ ਪਚਿ ਮੁਏ ਅਜਾਣੀ ॥੧੭॥
[ਪਉੜੀ, ਗੂਜਰੀ ਕੀ ਵਾਰ ਮਹਲਾ ੩, ਆਦਿ ਗ੍ਰੰਥ, ਪੰਨਾ ੫੧੫]

ਗੁਰੂ ਜੀ ਸਚੀ ਬਾਣੀ ਦੁਆਰਾ ਫੁਰਮਾਉਂਦੇ ਹਨ ਕਿ ਹਰਿ ਜੀਉ ਸਚਾ ਹੈ ਅਤੇ ਉਸਦਾ ਸਰੂਪ ਸੱਤ ਹੈ ਪਰ ਉਸ ਸੱਚੇ ਦੀ ਪਛਾਣ ਸਤਿਗੁਰੂ ਦਵਾਰਾ ਹੀ ਹੁੰਦੀ ਹੈ। ਤਾਂ ਉਸ ਸੱਚੇ ਦਾ ਗਿਆਨ ਹੋ ਕੇ ਸੱਚੇ ਵਿਚ ਸਮਾਇਆ ਜਾਂਦਾ ਹੈ, ਭਾਵ, ਮੁਕਤ ਹੋਈਦਾ ਹੈ। ਆਖ਼ਰੀ ਫ਼ਰਮਾਨ ਹੈ, ਉਸ ਸੱਚੇ ਨੂੰ ਗੁਰੂ ਤੋਂ ਬਿਨਾ ਕਿਸੇ ਨਹੀਂ ਪਾਇਆ। ਅਨਜਾਣ ਲੋਕ ਅਗਿਆਨ ਰੂਪੀ ਚਿੱਕੜ ਵਿਚ ਫਸ ਕੇ ਮਰ ਗਏ ਹਨ। ਸਪਸ਼ਟ ਕਰ ਦਿੱਤਾ ਹੈ ਬਾਣੀ ਨੇ ਹੀ ਕਿ ਬਾਣੀ ਹੋਰ ਵਸਤੂ ਹੈ ਅਤੇ ਗੁਰੂ ਹੋਰ ਹੈ।
ਇਸ ਦੀ ਪੁਸ਼ਟੀ ਲਈ ਹੋਰ ਲਓ :

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
[ਮਾਝ ਮਹਲਾ ੩, ਆਦਿ ਗ੍ਰੰਥ, ਪੰਨਾ ੧੧੯]

ਭਾਵ, ਇਸ ਬਾਣੀ ਵਿਚ ਅੰਮ੍ਰਿਤ ਰੂਪੀ ਸ਼ਬਦ (ਸਿਧਾਂਤ) ਹਨ ਅਤੇ ਅੰਮ੍ਰਿਤ ਰੂਪੀ ਉਪਦੇਸ਼ ਹਰੀ ਨੂੰ ਪ੍ਰਾਪਤ ਕਰਨ ਵਾਸਤੇ ਹੈ ਪਰੰਤੂ ਸਤਿਗੁਰੂ ਦੇ ਸੇਵਿਆਂ ਹੀ ਬਾਣੀ ਹਿਰਦੇ ਵਿਚ ਵਸਦੀ ਹੈ ਅਰਥਾਤ ਫਲੀਭੂਤ ਹੁੰਦੀ ਹੈ। ਗੁਰੂ ਦੇ ਗਿਆਨ ਦਿਤੇ ਬਿਨਾ ਜੀਵ ਆਪਣੇ ਆਪ ਨੂੰ ਲਖ ਨਹੀਂ ਸਕਦਾ।

'ਅੰਮ੍ਰਿਤ ਸਬਦ ਅੰਮ੍ਰਿਤ ਹਰਿਬਾਣੀ' ਦਾ ਅਰਥ ਸਿੰਘ ਸਾਹਿਬ ਭਾਈ ਮਨੀ ਸਿੰਘ

ਟੀਕਾਕਾਰ ਦੀ ਜ਼ਬਾਨੀ ਲਿਖਦਾ ਹਾਂ : (੨੪) ਗੁਰੂ ਦਾ ਉਪਦੇਸ ਭੀ ਅਮਰ ਹੈ ਹਰੀ ਨਾਮ ਰੂਪ ਬਾਣੀ ਭੀ ਅਮਰ ਹੈ ।

(੨੫) ਸਤਿਗੁਰੂ ਦੀ ਸੇਵਾ ਕਰੀਏ ਤਾਂ ਹਿਰਦੇ ਵਿਚ ਨਾਮ ਬਾਣੀ ਵਸ ਜਾਂਦੀ ਹੈ।

(ਟੀਕਾ ਬੀੜ ਦਾ ਪੰਨਾ ੪੭੭, ੧੪੩੦ ਵਾਲੀ ਬੀੜ ਦਾ ਪੰਨਾ ੧੧੯)

ਬਾਣੀ ਗੁਰੂ ਦੀ ਮੁਹਤਾਜ ਸਿਧ ਹੋ ਗਈ ।

ਹੋਰ ਪੁਸ਼ਟੀ : ਸਤਿਗੁਰ ਨੂੰ ਸਭ ਕੋ ਵੇਖਦਾ ਜੇਤਾ ........

ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥
ਗਾਵਿਆ ਸੁਣਿਆ ਤਿਨਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥

[ਧਨਾਸਰੀ ਮਹਲਾ ੪, ਆਦਿ ਗ੍ਰੰਥ, ਪੰਨਾ ੬੬੯]

ਅਰਥਾਤ ਗੁਰੂ ਕੇ ਸਿਖ ਸੇਵਕ ਪੂਜਣ ਤਾਂ ਸਭ ਆਉਂਦੇ ਹਨ ਅਤੇ ਹਰੀ ਹਰੀ ਵੀ ਗਾਉਂਦੇ ਅਤੇ ਬਾਣੀ ਵੀ ਪੜ੍ਹਦੇ ਹਨ ਪਰ ਗਾਵਿਆਂ ਸੁਣਿਆਂ ਤਿਨ੍ਹਾਂ ਦਾ ਹੀ ਹਰਿ ਜੀ ਦੇ ਖਜ਼ਾਨੇ ਜਮ੍ਹਾ ਹੁੰਦਾ ਹੈ ਜਿਨ੍ਹਾਂ ਸਤਿਗੁਰੂ ਦੀ ਆਗਿਆ ਸੱਤ ਸੱਤ ਕਰ ਕੇ ਮੰਨੀ ਹੈ। ਭਾਵ ਜੋ ਸਤਿਗੁਰੂ ਦੇ ਭਾਣੇ ਵਿਚ ਚਲ ਕੇ ਕਾਰ ਕਰੀਏ ਓਹੋ ਹੀ ਪਰਵਾਨ ਹੁੰਦੀ ਹੈ। ਜਿਵੇਂ ਗੁਰੂ ਅੰਗਦ ਜੀ ਅਤੇ ਗੁਰੂ ਅਮਰ ਦਾਸ ਜੀ ਨੇ ਮਰਯਾਦਾ ਕਾਇਮ ਕੀਤੀ ਹੈ। ਅਤੇ ਗੁਰੂ ਦੀ ਸੇਵਾ ਕਰਕੇ ਜਗਤ ਗੁਰੂ ਦਾ ਖਿਤਾਬ ਹਾਸਲ ਕੀਤਾ ।

ਏਥੋਂ ਵੀ ਸਿੱਧ ਹੋਇਆ ਕਿ ਬਾਣੀ ਹੋਰ ਹੈ ਤੇ ਗੁਰੂ ਹੋਰ ਹੈ, ਅਰਥਾਤ ਬਾਣੀ ਗੁਰੂ ਨਹੀਂ।

ਨਿਰਨਾਂ : ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥

[ਰਾਮਕਲੀ ਮਹਲਾ ੧, ਆਦਿ ਗ੍ਰੰਥ, ਪੰਨਾ ੯੩੫]

ਭਾਵ ਇਹ ਕਿ ਬਾਣੀ ਦੀ ਵਿਚਾਰ ਕੋਈ ਵਿਰਲਾ ਹੀ ਕਰ ਸਕਦਾ ਹੈ, ਜੋ ਗੁਰੂ ਮੁਖ ਦਵਾਰਾ ਹੀ ਹੋ ਕੇ ਕਰੇਗਾ ਆਪਣੇ ਆਪ ਕੋਈ ਵੀ ਨਹੀਂ ਕਰ ਸਕਦਾ। ਇਹ ਬਾਣੀ ਤਾਂ ਮਹਾਨ ਪੁਰਖਾਂ ਦੀ ਰਚਨਾ ਹੈ, ਨਿਜ ਘਰ ਵਾਸਾ ਕਰਵਾਉਣ ਦੇ ਯੋਗ ਹੈ। ਪਿਛਲੀ ਤੁਕ ਦਾ ਅਰਥ ਪਹਿਲਾਂ ਸਮਝਣਾ ਅਤੇ ਪਹਿਲੀ ਤੁਕ ਦਾ ਅਰਥ ਪਿਛੋਂ ਨਿਕਲਦਾ ਹੈ। ਦਰ ਅਸਲ ਤਾਂ ਨਿਜ ਘਰ ਵਾਸਾ ਗੁਰੂ ਦੀ ਬਖਸ਼ਸ਼ ਵਿਚ ਹੈ। ਜਿਵੇਂ ਸਤਿਗੁਰਾਂ ਦਾ ਹੀ ਕਥਨ ਹੈ :

ਬਿਨੁ ਗੁਰ ਕਿਨੈ ਨ ਪਾਇਓ ਪਚਿ ਮੁਏ ਅਜਾਣੀ ॥ ॥੧੭॥

[ਪਉੜੀ ਗੂਜਰੀ ਕੀ ਵਾਰ ਮਹਲਾ ੩,
ਆਦਿ ਗ੍ਰੰਥ, ਪੰਨਾ ੫੧੫]

ਫੇਰ, ਬਿਨ ਗੁਰ ਕਿਨੈ ਨ ਪਾਈ ਪਰਮ ਗਤੇ ॥ ਪੂਛਹੁ ਸਗਲ ਬੇਦ ਸਿਮ੍ਰਿਤੇ ॥

ਏਥੇ ਫਿਰ ਨਿਰਨਾ ਹੋ ਗਿਆ ਕਿ ਗੁਰੂ ਹੋਰ ਹੈ ਤੇ ਗ੍ਰੰਥ ਵੇਦ ਹੋਰ ਵਸਤੂ ਹਨ।

## ਪੋਥੀ ਪਰਮੇਸਰ

ਪੋਥੀ ਪਰਮੇਸਰ ਕਾ ਥਾਨੁ ॥
ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥੧॥
[ਸਾਰੰਗ ਮਹਲਾ ੫, ਆਦਿ ਗ੍ਰੰਥ, ਪੰਨਾ ੧੨੨੬]

ਅੰਗਰੇਜ਼ਾਂ ਦੀ ਹਕੂਮਤ ਆਉਣ ਤੋਂ ਪਹਿਲਾਂ ਸ੍ਰੀ ਗ੍ਰੰਥ ਸਾਹਿਬ ਨੂੰ ਪੋਥੀ ਹੀ ਸਦਦੇ ਸਨ ਜਾਂ ਇਸਦੇ ਆਰੰਭ ਵਿਚ 'ਆਦਿ ਸ੍ਰੀ ਗ੍ਰੰਥ ਸਾਹਿਬ ਜੀ' ਲਿਖਦੇ ਸਨ।

ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਦੇਸ਼ ਦੀ ਸੁਤੰਤਰਤਾ ਦਾ ਝੰਡਾ ਲਹਿਰਾਇਆ ਅਤੇ ਭਾਰਤ ਦੇਸ਼ ਵਾਸੀਆਂ ਨੂੰ ਜਗਾਇਆ ਕਿ 'ਪਰ ਅਧੀਨ ਸੁਪਨੇ ਸੁਖ ਨਾਹੀ।' ਅਰਥਾਤ ਗ਼ੁਲਾਮ ਦੇਸ਼ ਦੀ ਜ਼ਿੰਦਗੀ ਪਸ਼ੂਆਂ ਸਮਾਨ ਹੈ। ਆਪਣੇ ਧਰਮ ਤੋਂ ਅਧੂਰੀ ਜ਼ਿੰਦਗੀ ਸ੍ਵੈਮਾਨ ਨੂੰ ਕਾਇਮ ਨਹੀਂ ਰਖ ਸਕਦੀ। ਅੰਗਰੇਜ਼ਾਂ ਨੇ ਬੁਚੜਖਾਨੇ ਖੋਲ੍ਹ ਦਿਤੇ, ਗਊ ਹੱਤਿਆ ਬੜੇ ਜ਼ੋਰ ਨਾਲ ਹੋਣ ਲਗੀ। ਮੁਸਲਮਾਨਾਂ ਚੋਂ ਕਸਾਈ ਲੋਕ ਹਿੰਦੂਆਂ ਦੇ ਸਾਹਮਣੇ ਗਊਆਂ ਕਤਲ ਕਰਦੇ ਪਰ ਹਿੰਦੂ ਅਤੇ ਸਿਖ ਰੋਕ ਨਹੀਂ ਸਕਦੇ ਸਨ।

ਇਕ ਬੁਚੜ ਖਾਨਾ ਅੰਮ੍ਰਿਤਸਰ ਘੰਟਾ ਘਰ ਦੇ ਸਾਹਮਣੇ ਖੋਲ੍ਹਿਆ ਗਿਆ। ਜਿਸ ਵਿਚੋਂ ਇੱਲਾਂ ਮਾਸ ਲੈ ਕੇ ਸਰੋਵਰਾਂ ਵਿਚ ਸੁਟਦੀਆਂ ਸਨ। ਅਜਿਹੀ ਦੁਰਦਸ਼ਾ ਨਾ ਪਰਵਾਨ ਕਰਕੇ ਅੰਮ੍ਰਿਤਸਰ ਜ਼ਿਲੇ ਤੇ ਸ਼ਹਿਰ ਦੇ ਕੁਛ ਨਾਮਧਾਰੀ ਸਿੰਘਾਂ ਬੁਚੜ ਕਤਲ ਕਰਕੇ ਗਊਆਂ ਦੇ ਰੱਸੇ ਖੋਲ੍ਹ ਦਿਤੇ। ਗੁਰੂ ਰਾਮ ਸਿੰਘ ਜੀ ਨੇ ਭਾਰਤ ਨੂੰ ਆਜ਼ਾਦ ਕਰਵਾਣ ਹਿਤ ਜੋ ਲੋਕ ਜਗਾਵੇ ਦਾ ਕੰਮ ਕੀਤਾ, ਅੰਮ੍ਰਿਤਸਰ ਬੁਚੜ ਬੱਧ ਦਾ ਮਾਮਲਾ ਵੀ ਉਸੇ ਦੇ ਨਤੀਜੇ ਕਰਕੇ ਸੀ।

ਅੰਗਰੇਜ਼ ਹਾਕਮਾਂ ਨੇ ਸੁਤੰਤਰਤਾ ਪਿਆਰੇ ਲੋਕਾਂ ਨੂੰ ਦੂਜਿਆਂ ਨਾਲੋਂ ਨਿਖੇੜਨ ਲਈ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਨੁਸਾਰ ਸਿਖਾਂ ਸਿਖਾਂ ਵਿਚ ਪਾਟਕ ਪਾਈ, ਹਿੰਦੂ ਸਿਖਾਂ ਨੂੰ ਵਖ ਵਖ ਕਰਨ ਦੇ ਮਨਸੂਬੇ ਤਿਆਰ ਕੀਤੇ।

ਗੁਰਦੁਆਰਿਆਂ ਤੇ ਕਾਬਜ਼ ਪੁਜਾਰੀਆਂ ਨੂੰ ਇਹ ਅਣਹੋਇਆ ਖ਼ਤਰਾ ਚੰਬੜ ਗਿਆ ਕਿ ਨਾਮਧਾਰੀ ਪੰਥ ਬੜੀ ਤੇਜ਼ੀ ਨਾਲ ਵਧ ਰਿਹਾ ਹੈ, ਕਿਤੇ ਸਾਡੇ ਗੁਰਦੁਆਰੇ ਹੀ ਨਾ ਖੋਹ ਲਏ। ਇਸ ਲਈ ਇਹ ਲੋਕ ਅੰਗਰੇਜ਼ ਹਾਕਮਾਂ ਦੇ ਪੂਰੇ ਖੈਰ ਖ਼ਵਾਹ ਬਣ ਕੇ ਨਾਮਧਾਰੀ ਪੰਥ ਦੇ ਖਿਲਾਫ਼ ਵਰਤਾਉ ਕਰਦੇ। ਅੰਗਰੇਜ਼ਾਂ ਨੂੰ ਇਹ ਲੋਕ ਠੀਕ ਵੇਲੇ ਤੇ ਠੀਕ ਢੰਗ ਦੇ ਹਥ-ਠੋਕੇ ਦੇ ਤੌਰ ਤੇ ਮਿਲੇ। ਪੁਜਾਰੀ ਲੋਕਾਂ ਰਾਹੀਂ ਅੰਗਰੇਜ਼ਾਂ ਨੂੰ ਪਰਚਾਰ ਕਰਨ ਦੀ ਵਡੀ ਸਹੂਲਤ ਮਿਲੀ। ਇਨ੍ਹਾਂ ਦੇ ਰਾਹੀਂ ਸਿਖ ਜਗਤ ਨੂੰ ਪਾੜ ਕੇ ਆਪਣੇ ਮਗਰ ਲਾਉਣਾ ਅਤੇ ਨਾਮਧਾਰੀ ਲਹਿਰ ਨੂੰ ਕਮਜ਼ੋਰ ਕਰਨਾ ਅੰਗਰੇਜ਼ ਦਾ ਵਡਾ ਮਨੋਰਥ ਸੀ। ਗੁਰੂ ਰਾਮ ਸਿੰਘ ਜੀ ਦੇ ਗੁਪਤ ਹੋਣ
ਦਾ ਸਭ ਤੋਂ ਵਡਾ ਕਾਰਨ ਮੁਗਲ ਰਾਜ ਨੂੰ ਖਤਮ ਕਰਨਾ ਬਾਕੀ
੩੬ ਸੀ ਜੋ ਗੁਪਤ ਹੋਣ ਤੋਂ ਬਗੈਰ ਨਹੀਂ ਹੋ ਸਕਦਾ ਸੀ. ਪ੍ਰਗਟ ਹੋ ਕੇ
ਧਰਮ ਯੁਧ ਵਿਚ ਕਾਮਯਾਬੀ ਨਹੀਂ ਸੀ ਹੋਣੀ. ਹਕੂਮਤ ਨੂੰ ਰਾਜਨੀਤੀ
ਨਾਲ ਇਹ ਜਣਾ ਦਿਤਾ ਕਿ ਗੁਰੂ ਜੀ ਦੇਹ ਤਿਆਗ ਗਏ ਹਨ

ਅੰਗਰੇਜ਼ਾਂ ਨੇ ਦੇਸ ਧਰੋਹੀ ਲੋਕਾਂ ਨਾਲ ਸੰਪਰਕ ਕਾਇਮ ਕਰਕੇ ਇਨ੍ਹਾਂ ਦੀ ਰਾਇ ਲਈ ਕਿ ਨਾਮਧਾਰੀ ਲਹਿਰ ਨੂੰ ਕਿਵੇਂ ਕਮਜ਼ੋਰ ਕੀਤਾ ਜਾ ਸਕਦਾ ਹੈ। ਪੁਜਾਰੀਆਂ ਅਤੇ ਮਹੰਤਾਂ ਦੀ ਰਾਇ ਸੀ ਕਿ ਜੇ ਸਰਕਾਰ ਮਦਦ ਕਰੇ ਤਾਂ ਸ੍ਰੀ ਗਰੰਥ ਸਾਹਿਬ ਨੂੰ ਗੁਰੂ ਮੰਨਣ ਦਾ ਪਰਚਾਰ ਕੀਤਾ ਜਾ ਸਕਦਾ ਹੈ। ਅਤੇ ਸਰਕਾਰੀ ਮਨੋਰਥ ਅਗੇ ਏਹੋ ਸੀ ਇਸ ਲਈ ਸਰਕਾਰੀ ਮਸ਼ੀਨਰੀ ਉਨ੍ਹਾਂ ਲੋਕਾਂ ਦੀ ਮਦਦ ਤੇ ਆ ਗਈ ਜਿਹੜੇ ਦੇਹਧਾਰੀ ਗੁਰੂ ਦੀ ਪਰੰਪਰਾ ਖ਼ਤਮ ਕਰਕੇ ਪੁਸਤਕ-ਗੁਰੂ ਦੀ ਸਥਾਪਤੀ ਲਈ ਪਰਚਾਰ ਤੇ ਪਰਸਾਰ ਕਰਨ ਲਗੇ।

ਅੰਗਰੇਜ਼ ਦੇ ਪਹਿਲਾਂ ਹੀ ਮਗਜ਼ ਵਿਚ ਸੀ ਕਿ ਇਕੱਲੇ ਗੁਰੂ ਗੋਬਿੰਦ ਸਿੰਘ ਉਤੇ ਆਸਥਾ ਨੇ ਔਰੰਗਜ਼ੇਬ ਦੀ ਸਲਤਨਤ ਨੂੰ ਕਿੰਨੀ ਜ਼ਬਰਦਸਤ ਢਾਹ ਲਾ ਦਿਤੀ ਸੀ, ਅਤੇ ਅੱਜ ਗੁਰੂ ਰਾਮ ਸਿੰਘ ਦੇ ਪੈਰੋਕਾਰ ਬਰਤਾਨਵੀ ਸਰਕਾਰ ਨੂੰ ਵੰਗਾਰਨ ਜੋਗ ਹੋ ਗਏ ਹਨ। ਸੋ ਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰਨ ਤੋਂ ਝਬਦੇ ਪਿਛੋਂ ਹੀ ਪੜ੍ਹੇ ਲਿਖੇ ਬੰਦਿਆਂ ਦੀ ਇਕ ਵਿਸ਼ੇਸ਼ ਸੰਸਥਾ ਨਾਮਧਾਰੀ ਪੰਥ ਦੇ ਮੁਕਾਬਲੇ ਵਿਚ ਲਿਆ ਖੜੀ ਕੀਤੀ ਜੋ ਪਿੰਡਾਂ ਵਿਚ ਜਾ ਕੇ ਗ੍ਰੰਥ ਸਾਹਿਬ ਦੀ ਗੁਰਤਾ ਤੇ ਪੰਥ ਦੀ ਗੁਰਿਆਈ ਦੀ ਚਰਚਾ ਕਰਨ ਲਗੇ। ਉਪਰਲੇ ਵਰਗ ਨੂੰ ਸਰਕਾਰੀ ਰਿਆਇਤਾਂ ਦੀ ਲੋੜ ਸੀ, ਪੁਜਾਰੀਆਂ ਨੂੰ ਨਾਮਧਾਰੀਆਂ ਵਲੋਂ ਗੁਰਦੁਆਰੇ ਖੋਹੇ ਜਾਣ ਦੀ ਸੰਭਾਵਨਾ ਸੀ। ਚੀਫ਼ ਖਾਲਸਾ ਦੀਵਾਨ ਲਹੌਰ ਇਸੇ ਖ਼ਤਰੇ ਤੋਂ ਬਚਣ ਦਾ ਵਸੀਲਾ ਸੀ।

ਪਰ ਗੁਰੂ ਰਾਮ ਸਿੰਘ ਜੀ ਦਾ ਮਾਰਗ ਤਾਂ ਸਮੁਚੇ ਸਿਖਾਂ ਦੀ ਏਕਤਾ, ਹਿੰਦੂ ਸਿਖਾਂ ਤੇ ਮੁਸਲਮਾਨਾਂ ਦੀ ਏਕਤਾ ਕਰਕੇ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਬਾਹਰ ਕਢਣ ਤੇ ਫਿਰ ਭਾਰਤੋਂ ਉਖੇੜ ਫੈਂਕਣ ਦੇ ਨਜ਼ਰੀਏ ਦਾ ਸੀ। ਸਤਿਗੁਰਾਂ ਦੇ ਖਿਲਾਫ਼ ਅਗਰੇਜ਼ਾਂ ਤੇ ਝੋਲੀ ਚੁਕਾਂ, ਪੁਜਾਰੀਆਂ ਦਾ ਗਠਜੋੜ ਤਾ ਇੰਜ ਹੀ ਬਣ ਗਿਆ ਜਿਵੇਂ ਦਸਮ ਪਾਤਸ਼ਾਹ ਜੀ ਨਾਲ ਪਹਾੜੀ ਰਾਜਿਆਂ ਨੇ ਵੈਰ ਸਹੇੜ ਲਏ ਸਨ।

ਇਹ ਭੀ ਯਾਦ ਰਹੇ ਕਿ ਇਸ ਚੀਫ਼ ਖਾਲਸਾ ਦੀਵਾਨ ਦਾ ਪ੍ਰਧਾਨ ਇਕ ਅੰਗਰੇਜ਼ ਸੀ। ਇਸ ਸੰਸਥਾ ਨੇ ਪ੍ਰਾਪੇਗੰਡੇ ਵਾਸਤੇ ਕੁਝ ਕਵਿਤਾਵਾਂ ਵੀ ਤਿਆਰ ਕੀਤੀਆਂ ਜੋ ਹੁਣ ਤਕ ਪੜ੍ਹੀਆਂ ਜਾਂਦੀਆਂ ਹਨ ਅਤੇ ਅਨਜਾਣ ਲੋਕਾਂ ਨੂੰ ਇਹ ਦੱਸਿਆ ਕਿ ਇਹ ਗੁਰਬਾਣੀ ਸ੍ਰੀ ਦਸਮੇਸ਼ ਜੀ ਦੇ ਵਾਕ ਹਨ। ਜਿਨ੍ਹਾਂ ਕਵਿਤਾਵਾਂ ਵਿਚੋਂ,

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ ॥
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ॥
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ ॥...

ਇਤਿਆਦਿ ਕਵਿਤਾਵਾਂ ਅੱਜ ਵੀ ਅਨਜਾਣ ਲੋਕ ਗੁਰਦਵਾਰਿਆਂ ਵਿਚ ਪੜ੍ਹਦੇ ਦੇਖੀਦੇ ਹਨ। (ਦਿੱਲੀ ਦੇ ਸਿੱਖਾਂ ਨੂੰ ਧੋਖੇ ਵਿਚ ਰਖਣ ਲਈ ਕਿਸੇ ਨੇ ਪਿਛਲੇ ਸਾਲ ਇਹੋ ਤੁਕਾਂ ਫਿਰ 'ਮੁਖਵਾਕ ਪਾਤਸ਼ਾਹੀ ੧੦' ਲਿਖ ਕੇ ਤੇ ਛਪਵਾ ਕੇ ਕੰਧਾਂ ਉਤੇ ਚਿਪਕਾ ਦਿਤੀਆਂ ਸਨ, ਜਦੋਂ ਕਿ ਭਾਈ ਕਾਨ੍ਹ ਸਿੰਘ ਨਾਭੇ ਦੇ ਮਹਾਨ ਕੋਸ਼ ਵਿਚ ਇਹਨਾਂ ਨੂੰ

ਅਨਜਾਣ ਸਿੱਖ ਦੀ ਰਚਨਾ ਦਸਿਆ ਗਿਆ ਹੈ)। ਇਹਨਾਂ ਤੁਕਾਂ ਨੂੰ ਦਸਮੇਸ਼ ਦੇ ਵਾਕ ਕਹਿ ਕੇ ਅੱਜ ਵੀ ਪਰਚਾਰਿਆ ਜਾਂਦਾ ਹੈ।

ਕੁਝ ਕਵਿਤਾਵਾਂ ਅਕਾਲੀ ਲਹਿਰ ਚੱਲਣ ਪਿਛੋਂ ਪੜ੍ਹਨੀਆਂ ਛਡ ਦਿਤੀਆਂ ਗਈਆਂ ਜਿਨ੍ਹਾਂ ਦਾ ਵਿਸ਼ਾ ਸੀ ਬ੍ਰਿਟਿਸ਼ ਰਾਜ ਦੀਆਂ ਬਰਕਤਾਂ ਗਿਣਾਣਾ। "ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ" ਓਦੋਂ ਇਹ ਗੁਰਦੁਆਰਿਆਂ ਵਿਚ ਗਾਇਆ ਜਾਣ ਵਾਲਾ 'ਸ਼ਬਦ' ਸੀ। ਇਤਿਆਦਿਕ ਹੋਰ ਵੀ ਕਈ, ਪਰਚਾਰ ਦੇ ਰੂਪ ਵਿਚ ਫਰੰਗੀ ਦੀ ਸਹਿਮਤੀ ਦੇ ਗੀਤ ਗਾਏ ਜਾਂਦੇ ਸਨ, ਜੋ ਬਾਅਦ ਵਿਚ ਅਕਾਲੀ ਲਹਿਰ ਦੀ ਚੜ੍ਹਤ ਸਮੇਂ ਛਡ ਦਿਤੇ ਗਏ।

ਇਹ ਲਿਖਣ ਦਾ ਪਰਯੋਜਨ ਇਹ ਹੈ ਕਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਅਰਪਣ ਦਾ ਜੋ ਜਾਅਲੀ ਪ੍ਰਾਪੇਗੰਡਾ ਇਸ ਵਕਤ ਕੀਤਾ ਜਾ ਰਿਹਾ ਹੈ ਇਹ ਅੰਗ੍ਰੇਜ਼ ਦੇ ਆਉਣ ਤੋਂ ਪਹਿਲਾਂ ਬਿਲਕੁਲ ਨਹੀਂ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ (ਦੱਖਣ ਹੈਦਰਾਬਾਦ) ਨਦੇੜ ਵਿਚ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਦੀ ਗੱਦੀ ਅਰਪਣ ਕੀਤੀ ਦਾ ਵਖਾਵਾ ਤੇ ਪਰਚਾਰ ਬਿਲਕੁਲ ਜ੍ਹਾਅਲੀ ਕੀਤਾ ਜਾਂਦਾ ਹੈ। ਇਹ ਕੇਵਲ ਪੂਜਾ ਖਾਣ ਵਾਲੇ ਪੁਜਾਰੀਆਂ ਦਾ ਮਨੋਕਲਪਤ ਮਸਲਾ ਬਣਾਇਆ ਹੋਇਆ ਹੈ, ਗੁਰਬਾਣੀ ਦੀ ਮਨਸ਼ਾ ਤੇ ਗੁਰ ਇਤਿਹਾਸ ਨਾਲ ਇਹਦਾ ਕੋਈ ਸਰੋਕਾਰ ਨਹੀਂ।

ਹੁਣ ਮੈਂ ਪਾਠਕਾਂ ਦੀ ਨਜ਼ਰ ਵਿਚ ਇਕ ਠੋਸ ਪ੍ਰਮਾਣ ਪਹਿਲਾਂ ਦੀਆਂ ਹੱਥ ਲਿਖਤ ਬੀੜਾਂ ਵਿਚੋਂ ਸ੍ਰੀ ਗ੍ਰੰਥ ਸਾਹਿਬ ਜੀ ਦੇ ਨਾਮ ਵਿਸ਼ੇਸ਼ ਦਾ ਪੇਸ਼ ਕਰਦਾ ਹਾਂ। ਇਹ ਹੱਥ ਲਿਖਤ ਬੀੜਾਂ ਇਸ ਸਮੇਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਤੋਸ਼ੇਖਾਨੇ ਵਿਚ ਮੌਜੂਦ ਹਨ। ਮੈਂ ਉਨ੍ਹਾਂ ਵਿਚੋਂ ਅੱਖੀਂ ਡਿੱਠੇ ਸ਼ਬਦ ਪਾਠਕਾਂ ਦੀ ਤਸੱਲੀ ਵਾਸਤੇ ਲਿਖਦਾ ਹਾਂ, ਪਰ ਪਾਠਕਾਂ ਨੂੰ ਖ਼ੁਦ ਵੀ ਜਾਕੇ ਇਸ ਹਕੀਕਤ ਦਾ ਪਤਾ ਕਰ ਲੈਣਾ ਚਾਹੀਦਾ ਹੈ। ਇਹਨਾਂ ਬੀੜਾਂ ਦੇ ਆਦਿ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨਹੀਂ ਲਿਖਿਆ ਸਗੋਂ 'ਪੋਥੀ ਸਾਹਿਬ' ਜਾਂ 'ਪੋਥੀ ਦਾ ਤਤਕਰਾ' ਜਾਂ 'ਸ੍ਰੀ ਗ੍ਰੰਥ ਸਾਹਿਬ' ਹੀ ਲਿਖਿਆ ਮਿਲਦਾ ਹੈ। ਇਹ ਹੱਥ ਲਿਖਤ ਬੀੜਾਂ ਜਿਨ੍ਹਾਂ ਦਾ ਹਵਾਲਾ ਪੇਸ਼ ਕਰਨ ਲਗਾ ਹਾਂ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਤੋਂ ਕਾਫ਼ੀ ਬਾਅਦ ਦੀਆਂ ਲਿਖੀਆਂ ਹੋਈਆਂ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਹ ਦਾ ਓਹਲਾ ਕਰਨ ਦਾ ਕੌਤਕ ਸੰਮਤ ਬਿਕ੍ਰਮੀ ੧੭੬੫ ਵਿਚ ਕੀਤਾ ਸੀ ਅਤੇ ਏਹਨਾਂ ਬੀੜਾਂ ਦੇ ਲਿਖੇ ਜਾਣ ਦੇ ਸੰਮਤ ਵੀ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਹਨ।

ਜੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਅਰਪਣ ਕੀਤੀ ਹੁੰਦੀ ਤਾਂ ਇਹਨਾਂ ਬੀੜਾਂ ਨੂੰ ਲਿਖਣ ਵਾਲੇ ਸ਼ਰਧਾਲੂ ਸਿੱਖ ਇਹਨਾਂ ਦੇ ਆਰੰਭ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਸ਼ਬਦ ਲਿਖਦੇ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਫਰੰਗੀ ਦੇ ਆਉਣ ਤੋਂ ਪਹਿਲਾਂ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇ ਵਿਚਾਰ ਅਜੇ ਨਹੀਂ ਸਨ ਬਣੇ।

ਹੇਠ ਲਿਖੀਆਂ ਦਸ ਲਿਖਤੀ, ਪੁਰਾਤਨ ਬੀੜਾਂ ਦੇ ਸਿਰਲੇਖ ਮੇਰੇ ਇਸ ਕਥਨ ਦੀ ਸ਼ਾਅਦੀ ਭਰਦੇ ਹਨ :

੧. ਸੂਚੀ ਪੋਥੀ ਕਾ ਤਤਕਰਾ ਰਾਗਾਂ ਕਾ (ਸੰਮਤ ੧੭੮੭) ਚੇਤ੍ਰ ਵਦੀ ੨, ਵਾਰ ਮੰਗਲਵਾਰ, ਜੋਗ ਪੋਥੀ ਲਿਖ ਪਹੁੰਚੇ।

੨. ਸੂਚੀ ਪੋਥੀ ਕਾ ਤਤਕਰਾ ਰਾਗਾਂ ਕਾ, ਸੰਮਤ ੧੮੧੦, ਮਿਤੀ ਕਤਕ ਵਦੀ ੧੩, ਜੋਗ ਪੋਥੀ ਲਿਖੀ।

੩. ਤਤਕਰਾ ਸੂਚੀ ਪੋਥੀ ਕਾ ਗੁਰੂ ਬਾਬੇ ਨਾਨਕ ਜੀ ਕਾ ਜਪ ਸੰਮਤ ੧੮੫੩ ਅੱਸੂ ਵਦੀ ਸੰਗਰਾਂਦ ਦਿਨੇ ਵਾਰ ਮੰਗਲਵਾਰ ਗਰੰਥ ਜੀ ਸੰਪੂਰਨੰ।

੪. ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਰੋਜ਼ਾਨਾ ਪ੍ਰਕਾਸ਼ ਹੋਣ ਵਾਲੀ ਪੋਥੀ ਸਾਹਿਬ, ਭਾਵ ਸ੍ਰੀ ਗ੍ਰੰਥ ਸਾਹਿਬ ਜੀ ਦਾ ਨਾਮ ਵੀ ਪੋਥੀ ਸਾਹਿਬ ਹੀ ਲਿਖਿਆ ਹੈ। ਦੇਖੋ ਹੇਠ ਲਿਖਿਆ : ਸੂਚੀ ਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ ਸੰਮਤ ੧੮੮੭ ਮਿਤੀ ਵੈਸਾਖ ਸੁਦੀ ਦਸਮੀ ਪੋਥੀ ਲਿਖ ਪਹੁੰਚੇ।

੫. ਤਤਕਰਾ ਗ੍ਰਿੰਥ ਜੀ ਦਾ ਲਿਖਿਆ ਸੂਚੀ ਪਤ੍ਰੀ ਗ੍ਰਿੰਥ ਜੀ ਸੰਪੂਰਨ ਕੋਟਲੀ ਬਾਬੇ ਫਕੀਰ ਚੰਦ ਕੀ ਰਾਠੌੜ ਸੰਮਤ ੧੮੮੮ ਸੋਧ ਪੜਨਾ ਜੀ।

੬. ਤਤਕਰਾ ਗ੍ਰਿੰਥ ਜੀ ਕਾ ਲਿਖਿਆ ਸੂਚੀ ਪਤ੍ਰ ਸੰਮਤ ੧੯੦੦ ਹਾੜ।

੭. ਕਤੇ ੫ ਦੀਪਮਾਲਾ ਦੇ ਦਿਨ ਭੋਗ ਪਾਇਆ ਗ੍ਰਿੰਥ ਸਾਹਿਬ ਜੀ ਕਾ ਸੰਮਤ ੧੯੦੩ ਏਕਮ ਨੂੰ।

੮. ਤਤਕਰਾ ਗਰਿੰਥ ਜੀ ਕਾ ਲਿਖਿਆ ਸੂਚੀ ਪਤਿ ਲਿਖਤੁਮ ਰਾਜਾ ਰਾਮ ਗਰਿਥ ਸਾਹਿਬ ਸੰਪੂਰਣੰ ਸਮਾਪਤੰ ਮਹੀਨੇ ਸਾਵਣ ਤੀਸਰੀ ਤਰੀਕ ਸੰਮਵਤ ੧੯੧੮ ਰਾਮ ਰਾਮ ਬੋਲੋ।

੯. ਸੂਚੀ ਪਤ੍ਰੀ ਪੋਥੀ ਕਾ ਤਤਕਰਾ ਰਾਗਾਂ ਕਾ ਸੰਮਤ ੧੯੨੨ ਵਿਸਾਖਹੁ ੧੦ ਦਸਮੀ, ਪੋਥੀ ਲਿਖ ਪਹੁੰਚੇ।

੧੦. ਸੰਮਤ ੧੯੩੮ ਤਤਕਰਾ ਗ੍ਰੰਥ ਜੀ ਕਾ ਲਿਖਿਆ ਸੂਚੀ ਪਤ੍ਰ।

ਅਸਾਂ ਅੱਖੀਂ ਡਿੱਠਾ ਹਵਾਲਾ ਕੇਵਲ ੧੦ ਬੀੜਾਂ ਵਿਚੋਂ ਦਿਤਾ ਹੈ ਜਦੋਂ ਕਿ ਅਜਿਹੀਆਂ ਲਿਖਤੀ ਬੀੜਾਂ ਹੋਰ ਵੀ ਬਹੁਤ ਹਨ। ਵਿਚਾਰ ਦੀ ਗੱਲ ਇਹ ਹੈ ਕਿ ਉਪਰ ਲਿਖੀਆਂ ਬੀੜਾਂ ਦੇ ਲਿਖਣ ਦੇ ਸੰਮਤ ੧੭੮੭ ਤੋਂ ਲੈ ਕੇ ੧੯੩੮ ਤਕ ਦੇ ਹਨ। ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਦਾ ਸੰਮਤ ੧੭੬੫ ਹੈ। ਓਸੇ ਦਿਨ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਅਰਪਣ ਕਰਨ ਦਾ ਭੁਲੇਖਾ ਭੋਲੇ ਭਾਲੇ ਲੋਕਾਂ ਨੂੰ ਦਿਤਾ ਜਾ ਰਿਹਾ ਹੈ। ਉਪਰ ਲਿਖੀਆਂ ਬੀੜਾਂ ਸ੍ਰੀ ਦਸਮੇਸ਼ ਜੀ ਦੇ ਸਰੀਰ ਓਹਲੇ ਤੋਂ ਬਹੁਤ ਪਿਛੋਂ, ਭਾਵ ੧੭੩ ਸਾਲ ਪਿਛੋਂ ਤਕ ਦੀਆਂ ਲਿਖੀਆਂ ਹੋਈਆਂ ਹਨ। ਕੀ ਏਨਾ ਅਰਸਾ ਬਾਅਦ ਤਕ ਇਹਨਾਂ ਬੀੜਾਂ ਦੇ ਲਿਖਾਰੀਆਂ ਨੂੰ ਏਨੇ ਅਹਿਮ ਵਾਕਿਆ ਦਾ ਪਤਾ ਹੀ ਨਾ ਲਗਾ ? ਕਿ ਸ੍ਰੀ ਪੋਥੀ ਸਾਹਿਬ ਨੂੰ ਗੁਰਤਾ ਮਿਲ ਚੁਕੀ ਹੈ ਹੁਣ ਇਸ ਦਾ ਨਾਮ ਆਦਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਣਾ ਹੈ।

ਇਕ ਹੋਰ ਪ੍ਰਮਾਣ : ਜਦੋਂ ਪੱਥਰ ਦੇ ਛਾਪੇ ਤੋਂ ਪਿਛੋਂ ਟਾਈਪ ਦੇ ਅੱਖਰਾਂ ਵਾਲਾ ਮਸ਼ੀਨੀ ਪ੍ਰੈਸ ਚਾਲੂ ਹੋਇਆ ਅਤੇ ਟਾਈਪ ਦੇ ਅੱਖਰਾਂ ਵਿਚ ਪਹਿਲੀ ਬੀੜ ਛਪੀ ਉਸ ਦੇ ਆਦਿ ਵਿਚ ਲਿਖਿਆ ਗਿਆ :

"ਆਦਿ ਗ੍ਰੰਥ ਸਾਹਿਬ ਜੀ"

ਇਸ ਦੇ ਛਾਪਕ ਹਨ : ਮੁਨਸ਼ੀ ਹੀਰਾ ਨੰਦ ਮਾਲਕ ਵਿਦਿਆ ਪ੍ਰਕਾਸ਼ਕ ਪ੍ਰੈਸ ।

ਹੋਰ ਲਿਖਿਆ ਹੈ : (ਨੋ) ਪ੍ਰੇਮੀ ਜਨਾਂ ਦੇ ਲਾਭ ਲਈ ਬਹੁਤ ਸੁਧ ਕਰਕੇ ਟਾਈਪ ਦੇ ਅੱਖਰਾਂ ਵਿਚ ਸ਼ਾਪਾ, ਵਿਦਿਆ ਪ੍ਰਕਾਸ਼ਕ ਪ੍ਰੈਸ ਲਾਹੌਰ ਦਰਵਾਜ਼ਾ ਸ਼ੇਰਾਂ ਵਾਲਾ ।

(ਇਸ ਬੀੜ ਦੇ ਇਸ ਪੰਨੇ ਦੀ ਫ਼ੋਟੋ ਸਟੈਟ ਕਾਪੀ ਸ੍ਰੀ ਪੂਜਿਆ ਮਹਾਰਾਜ ਬੀਰ ਸਿੰਘ ਜੀ ਸ੍ਰੀ ਜੀਵਨ ਨਗਰ (ਸਰਸਾ) ਤੋਂ ਹੁਣ ਵੀ ਵੇਖੀ ਜਾ ਸਕਦੀ ਹੈ ।)

ਉਪਰੋਕਤ ਸਿਰਲੇਖ ਪਹਿਲੀ ਛਪੀ ਟਾਈਪ ਦੀ ਬੀੜ ਦਾ ਹੈ । ਜੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਅਰਪਣ ਹੋਈ ਹੁੰਦੀ ਤਾਂ ਇਹ ਸਿਰਲੇਖ ਵੇਖ ਕੇ ਸਿੰਘ ਇਸ ਨੂੰ ਸਵੀਕਾਰ ਨਾ ਕਰਦੇ । ਇਸ ਤੋਂ ਸਿੱਧ ਹੁੰਦਾ ਹੈ ਕਿ ਤਦ ਤਕ ਇਹ ਜਾਅਲੀ ਪਰਚਾਰ ਅਜੇ ਚਾਲੂ ਨਹੀਂ ਸੀ ਹੋਇਆ ।

ਅੱਜ ਕਲ੍ਹ ਇਸੇ ਗੁਰਬਾਣੀ ਦਾ ਸਿਰਲੇਖ ਇਸ ਪਰਕਾਰ ਛਪਿਆ ਮਿਲਦਾ ਹੈ :

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਗ੍ਰੰਥ ਸਾਹਿਬ ਜੀ ਨੂੰ ਗੁਰਤਾ ਮਨਾਉਣ ਵਾਲਿਆਂ ਦਾ ਇਸ ਹਕੀਕਤ ਪ੍ਰਤੀ ਕੀ ਉੱਤਰ ਹੈ ?

ਆਓ ਇਕ ਵਾਰ ਗੁਰੂ ਬਾਣੀ ਤੇ ਦੇਹਧਾਰੀ ਗੁਰੂ ਦੀ ਸ਼ਕਤੀ ਦੇ ਨਿਤਾਰੇ ਦੀ ਗੱਲ ਫਿਰ ਕਰ ਲਈਏ ।

ਪੋਥੀ ਪਰਮੇਸਰ ਕਾ ਥਾਨੁ ॥
ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥੧॥
[ਸਾਰੰਗ ਮਹਲਾ ੫, ਆਦਿ ਗ੍ਰੰਥ, ਪੰਨਾ ੧੨੨੬]

ਭਾਵ, ਇਹ ਪੋਥੀ (ਸ੍ਰੀ ਗਰੰਥ ਸਾਹਿਬ ਜੀ) ਪਰਮੇਸਰ ਦਾ ਰੂਪ ਹੈ ਕਿਉਂਕਿ ਬਾਣੀ ਸਦਾ ਹੀ ਪੂਜਣ ਜੋਗ ਹੈ । ਪ੍ਰੰਤੂ ਇਸ ਪੋਥੀ ਵਿਚ ਜੋ ਗੋਬਿੰਦ ਦੇ ਗੁਣ ਗਾਏ ਗਏ ਹਨ ਇਹ ਸਾਧ (ਗੁਰੂ) ਦੀ ਸੰਗਤ (ਸਰਨ) ਦੁਆਰਾ ਹੀ ਬ੍ਰਹਮ ਗਿਆਨ ਕਰਵਾ ਸਕਦੇ ਹਨ । ਆਪਣੇ ਆਪ ਜੀਵ ਇਸ ਨੂੰ ਪੜ੍ਹ ਕੇ ਆਤਮ ਸਰੂਪ ਦੀ ਲਖਤਾ ਬਿਲਕੁਲ ਨਹੀਂ ਕਰ ਸਕਦਾ । ਜਿਵੇਂ ਗੁਰੂਵਾਕ ਹੈ :

ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥
ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ ॥੮॥
[ਪ੍ਰਭਾਤੀ ਮਹਲਾ ੩ ਆਦਿ ਗ੍ਰੰਥ, ਪੰਨਾ ੧੩੪੬]

ਭਾਵ, ਗੁਰੂ ਕੀ ਬਾਣੀ ਗੁਰੂ ਤੋਂ ਕਿਵੇਂ ਜਾਣੀ ਜਾਂਦੀ ਹੈ। ਏਥੇ ਬਾਣੀ ਦਾ ਅਰਥ ਮਹਾਵਾਕ, ਸ਼ਬਦ, ਹੈ। ਅਰਥਾਤ ਜਿਨ੍ਹਾਂ ਜਗਿਆਸੂਆਂ ਨੂੰ ਗੁਰੂ ਨੇ ਮਹਾਵਾਕ ਸ਼ਬਦ ਦਾ ਨਿਰਨਾ ਕਰਾਕੇ ਜੀਵ ਈਸ਼ਵਰ ਦੀ ਏਕਤਾ ਦਾ ਗਿਆਨ ਕਰਵਾਇਆ ਹੈ, ਉਹ ਮਹਾਵਾਕ ਸ਼ਬਦ ਦੇ ਰੰਗ ਵਿਚ ਰਤੇ ਗਏ ਹਨ, ਮਤਲਬ, ਕਿ ਆਪਣੇ ਸਰੂਪ ਵਿਚ ਰੱਤੇ ਗਏ ਹਨ। ਉਹ ਜਨ ਪਵਿਤਰ ਪਾਵਨ ਅਤੇ ਮੈਲੀ ਮਾਇਆ (ਜੋ ਰਜੋ ਤਮੋ ਗੁਣ ਸਹਿਤ ਮਾਇਆ ਹੈ) ਉਸ ਤੋਂ ਨਿਰਮਲ ਹੋ ਗਏ ਹਨ। ਆਪਣੇ ਸਰੂਪ ਵਿਚ ਇਕ ਮਿਕ ਹੋ ਗਏ ਹਨ।

ਮਨਮੁਖਿ ਅੰਤਰਿ ਭਗਤਿ ਨ ਹੋਈ ॥ ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ ॥
ਪਵਿਤ੍ਰ ਪਾਵਨ ਸਦਾ ਹੈ ਬਾਣੀ ॥ ਗੁਰਮਤਿ ਅੰਤਰੁ ਭੀਜੈ ਹੇ ॥੧੨॥

[ਮਾਰੂ ਮਹਲਾ ੩, ਆਦਿ ਗ੍ਰੰਥ, ਪੰਨਾ ੧੦੪੯]

(ਨੋਟ : ਜਿਥੇ ਗੁਰਮੁਖਿ ਪਦ ਦੇ ਖੱਖੇ ਨੂੰ ਸਿਹਾਰੀ ਹੈ ਓਥੇ ਇਸਦਾ ਅਰਥ ਹੈ। 'ਗੁਰੂ ਦੁਆਰਾ', ਜਿਥੇ ਖੱਖਾ ਮੁਕਤਾ ਹੈ ਓਥੇ ਅਰਥ ਹੈ 'ਗੁਰਮੁਖ ਸਿਖ' ਜਿਥੇ ਖੱਖੇ ਨੂੰ ਔਂਕੜ ( ੁ ) ਦੀ ਮਾਤਰਾ ਹੈ ਓਥੇ 'ਕਈ ਗੁਰਮੁਖਾਂ ਸਿਖਾਂ' ਦਾ ਵਾਚਕ ਹੈ। ਇਹ ਟੀਕਾਕਾਰਾਂ ਗਿਆਨੀਆਂ ਦਾ ਸਿਧਾਂਤ ਹੈ।)

ਅਰਥ ਭਾਵ, ਭਗਤੀ ਗੁਰੂ ਮੁਖ ਦੁਆਰਾ ਹੀ ਹੋ ਸਕਦੀ ਹੈ। ਤਾਂ ਹੀ ਸ਼ਾਂਤੀ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ। ਮਨਮੁਖ ਦੇ ਅੰਦਰ ਭਗਤੀ ਨਹੀਂ ਰਚਦੀ। ਹੁਣ ਸਾਹਿਬ ਬਾਣੀ ਦੀ ਸਿਫ਼ਤ ਕਰਦੇ ਹਨ ਕਿ ਬਾਣੀ ਸਦਾ ਹੀ ਪਵਿਤਰ ਪਾਵਨ ਹੈ ਪ੍ਰੰਤੂ ਜੀਵ ਦੇ ਅੰਦਰ ਗੁਰੂ ਦੁਆਰਾ ਹੀ ਵਸਦੀ ਹੈ।

ਬ੍ਰਹਮਾ ਬਿਸਨੁ ਮਹੇਸੁ ਵੀਚਾਰੀ ॥ ਤ੍ਰੈ ਗੁਣ ਬਧਕ ਮੁਕਤਿ ਨਿਰਾਰੀ ॥
ਗੁਰਮੁਖਿ ਗਿਆਨੁ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ ॥੧੩॥

[ਆਦਿ ਗ੍ਰੰਥ, ਪੰਨਾ ੧੦੪੯]

ਕਿਉਂਕਿ ਇਸ ਬਾਣੀ ਨੂੰ ਬ੍ਰਹਮਾ, ਵਿਸ਼ਨੂ, ਸ਼ਿਵਜੀ ਨੇ ਵੀ ਵਿਚਾਰਿਆ ਪ੍ਰੰਤੂ ਤਿੰਨਾਂ ਗੁਣਾਂ ਵਿਚ ਹੀ ਬਝੇ ਰਹੇ। ਅਤੇ ਇਸ ਤਰ੍ਹਾਂ ਮੁਕਤ ਤੋਂ ਨਿਆਰੇ ਭਾਵ ਵਾਂਝੇ ਰਹੇ। ਜਿਸਨੂੰ ਗੁਰੂ ਮੁਖ ਦੁਆਰਾ ਇਹ ਗਿਆਨ ਹੋਇਆ ਹੈ ਕਿ ਬ੍ਰਹਮ ਅਦਵੈਤ ਹੈ, ਭਾਵ ਸਭਨਾਂ ਵਿਚ ਇਕੋ ਹੀ ਵਰਤ ਰਿਹਾ ਹੈ, ਉਹ ਫਿਰ ਰਾਤ ਦਿਨ ਨਾਮ ਭਾਵ ਆਤਮ ਸਰੂਪ ਵਿਚ ਮਿਲੇ ਰਹਿੰਦੇ ਹਨ। (ਇਥੇ ਨਾਮ ਦਾ ਅਰਥ ਨਾਮੀ ਹੈ ਜਹਤੀ ਲਛਣਾਂ ਦਵਾਰਾ ਕਿਉਂਕਿ ਆਤਮ ਗਿਆਨ ਸ਼ੁਰੂ ਹੋਣ ਤੋਂ ਪਿਛੋਂ ਆਪਣੇ ਸਰੂਪ ਵਿਚ ਲੀਣ ਹੋਣਾ ਹੀ ਨਾਮ ਹੈ।) ਜਿਵੇਂ :

ਜਲ ਥਲ ਮਾਹੇ ਆਪੇ ਆਪ। ਆਪੈ ਜਪਹੁ ਆਪਣਾ ਜਾਪੁ ॥

[ਗਉੜੀ ਕਬੀਰ ਜੀ ਥਿਤੀਂ, ਆਦਿ ਗ੍ਰੰਥ, ਪੰਨਾ ੩੪੩]

ਸਿਮ੍ਰਿਤ ਸਾਸਤ ਬੇਦ ਬਖਾਣੇ ॥ ਭਰਮੇ ਭੂਲਾ ਤਤੁ ਨ ਜਾਣੇ ॥
ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ ॥

[ਆਦਿ ਗ੍ਰੰਥ, ਪਨਾ ੧੧੪]

ਭਾਵ, ਸਿਮ੍ਰਤੀਆਂ ਸ਼ਾਸਤਰਾਂ ਵੇਦਾਂ ਦਾ ਵਿਖਿਆਤਾ ਹੋ ਕੇ ਵੀ ਭਰਮ ਵਿਚ ਹੀ ਭੁਲਿਆ ਹੈ, ਤੱਤ ਵਸਤੂ ਦੀ ਪਛਾਣ ਨਹੀਂ ਕਰ ਸਕਦਾ। ਸਤਿਗੁਰੂ ਨੂੰ ਮਿਲੇ ਬਿਨਾ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਮਹਾ ਦੁਖਾਂ ਨੂੰ ਕਮਾ ਰਿਹਾ ਹੈ ਅਰਥਾਤ ਬੀਜ ਰਿਹਾ ਹੈ। ਇਸਦਾ ਮਤਲਬ ਇਹ ਨਹੀਂ ਕਿ ਵੇਦਾਂ ਸ਼ਾਸਤਰਾਂ ਵਿਚ ਗਿਆਨ ਨਹੀਂ ਲਿਖਿਆ, ਸਗੋਂ ਇਹ ਭਾਵ ਹੈ ਕਿ ਸਤਿਗੁਰੂ ਤੋਂ ਬਿਨਾਂ ਵੇਦਾਂ ਦੀ ਵਿਚਾਰ ਨਹੀਂ ਹੁੰਦੀ।

**ਵਿਚਾਰ ਸਾਗਰ** ਦਾ ਕਰਤਾ ਲਿਖਦਾ ਹੈ :

ਵੇਦ ਉਦਧਿ ਬਿਨ ਗੁਰ ਲਖੇ ਲਾਗੇ ਲੋਨ ਸਮਾਨ ॥
ਬਾਦਰ ਗੁਰੂ ਮੁਖਿ ਦਵਾਰ ਹੋਇ ਅਮ੍ਰਿਤ ਤੇ ਅਧਿਕਾਨ ॥ [ਤੀਜਾ ਤਰੰਗ]

ਭਾਵ, ਵੇਦ ਸਮੁੰਦਰ ਵਤ ਹੈ। ਇਸ ਨੂੰ ਗੁਰੂ ਤੋਂ ਬਗੈਰ ਵਿਚਾਰੀਏ ਤਾਂ ਜਿਵੇਂ ਸਮੁੰਦਰ ਦਾ ਪਾਣੀ ਖਾਰਾ ਲਗਦਾ ਹੈ ਤਿਵੇਂ ਭੇਦ ਵਾਦ ਖਾਰਾਪਣ ਪ੍ਰਤੀਤ ਹੁੰਦਾ ਹੈ। ਜਦੋਂ ਉਹੋ ਸਮੁੰਦਰ ਦਾ ਪਾਣੀ ਬੱਦਲਾਂ ਦੇ ਰੂਪ ਵਿਚ ਆਕੇ ਵਸਦਾ ਹੈ ਤਾਂ ਅੰਮਿਤ ਰੂਪੀ ਸਵਾਦ ਹੁੰਦਾ ਹੈ। ਇੰਜ ਹੀ ਵੇਦਾਂ ਨੂੰ ਗੁਰੂ ਦੁਆਰਾ ਵਿਚਾਰਿਆਂ ਜੀਵ ਈਸ਼ਵਰ ਦੀ ਏਕਤਾ ਦਾ ਭੇਦ ਖੁਲ੍ਹਦਾ ਹੈ ਤਾਂ ਸਦੀਵੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

ਵੇਦ ਗ੍ਰੰਥ ਗੁਰ ਹੱਟ ਹੈ ਜਿਤੁ ਲਗ ਭਵਜਲ ਪਾਰ ਉਤਾਰਾ ॥
ਸਤਿਗੁਰ ਬਾਝ ਨ ਬੁਝੀਐ ਜਿਚਰ ਧਰੈ ਨ ਗੁਰ ਅਵਤਾਰਾ ॥

[ਭਾਈ ਗੁਰਦਾਸ ਵਾਰ ੧, ਪੌੜੀ ੧੭ ਵੀਂ]

ਇਸ ਦਾ ਅਰਥ ਵੀ ਵੇਦ ਉਦਧ ਵਾਲਾ ਹੀ ਸਮਝਣਾ, ਭਾਵ ਵੇਦ ਗਰੰਥ ਗੁਰੂ ਤੋਂ ਬਗੈਰ ਬੁਝੇ ਨਹੀਂ ਜਾਂਦੇ ਜਿਚਰ ਗੁਰੂ ਦੇਹ ਧਾਰ ਕੇ ਨਹੀਂ ਆਉਂਦਾ।

ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥

[ਰਾਮਕਲੀ ਮਹਲਾ ੩, ਆਨੰਦੁ, ਆਦਿ ਗਰੰਥ, ਪੰਨਾ ੯੨੦]

ਭਾਵ ਅਰਥ, ਇਹ ਗੁਰੂ ਕੀ ਬਾਣੀ ਹੋਰ ਮਨੁਖੀ ਬਾਣੀਆਂ ਤੋਂ ਉਤਮ ਹੈ। ਪਰ ਜਿਸਤੇ ਗੁਰੂ ਦੀ ਬਖਸ਼ਸ਼ ਦੀ ਨਦਰ ਹੋਵੇ ਉਸਦੇ ਹਿਰਦੇ ਵਿਚ ਵਸਦੀ ਹੈ ਜਿਵੇਂ ਕਿ :

ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ ॥

[ਸਲੋਕ ਮਹਲਾ ੪, ਆਦਿ ਗ੍ਰੰਥ, ਪੰਨਾ ੧੪੨੩]

ਉਪਰ ਲਿਖੇ ਸਾਰੇ ਪ੍ਰਮਾਣਾਂ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਬਾਣੀ ਗੁਰੂ ਦੀ ਮੁਹਤਾਜ ਹੈ । ਗੁਰੂ ਤੋਂ ਬਗੈਰ ਸਫਲ ਨਹੀਂ ਹੁੰਦੀ । ਇਹ ਬ੍ਰਹਮ ਗਿਆਨੀ ਗੁਰੂ ਤੋਂ ਬਗੈਰ ਜੀਵ ਦੇ ਵਿਚਾਰਨ ਗੋਚਰੀ ਨਹੀਂ । ਜਿਵੇਂ ਸਤਿਗੁਰਾਂ ਦਾ ਕਥਨ ਹੈ :

ਪ੍ਰਭ ਕੀ ਅਕਥ ਕਹਾਣੀ ॥ ਜਨ ਬੋਲਹਿ ਅੰਮ੍ਰਿਤ ਬਾਣੀ ॥
ਨਾਨਕ ਦਾਸ ਵਖਾਣੀ ॥ ਗੁਰ ਪੂਰੇ ਤੇ ਜਾਣੀ ॥

[ਸੋਰਠ ਮਹਲਾ ੫, ਆਦਿ ਗ੍ਰੰਥ, ਪੰਨਾ ੬੨੯]

ਭਾਵ, ਕਿ ਪ੍ਰਭੂ ਦੇ ਜਨ ਬਾਣੀ ਦੁਆਰਾ ਪ੍ਰਭੂ ਦੀ ਅਕਥ ਕਹਾਣੀ ਬੋਲਦੇ ਹਨ ਪਰ ਸਚੇ ਪਾਤਸ਼ਾਹ ਜੀ ਫ਼ਰਮਾਂਦੇ ਹਨ ਕਿ ਇਹ ਗੁਰੂ ਦੁਆਰਾ ਹੀ ਜਾਣੀ ਜਾਂਦੀ ਹੈ । ਬਾਣੀ ਇੰਨੀ ਗਹਿਰ ਗੰਭੀਰ ਹੁੰਦਿਆਂ ਵੀ ਪ੍ਰਭੂ ਦੀ ਗਤੀ ਦਾ ਵਰਣਨ ਨਹੀਂ ਕਰ ਸਕਦੀ । ਕਿਉਂਕਿ ਬ੍ਰਹਮ ਮਨ ਬਾਣੀ ਦਾ ਵਿਸ਼ਾ ਨਹੀਂ । ਚੇਤਨ, ਬਿਰਤੀ ਸਵਾਰ ਹੋ ਕੇ ਆਪ ਨੂੰ ਆਪ ਹੀ ਲਖਾਉਂਦਾ ਹੈ ।

ਗੁਰੂ ਜੀ ਦਾ ਬਚਨ ਹੈ :

ਨਾਨਕ ਕਰਤੇ ਕੀ ਮਿਤਿ ਨ ਜਾਨੈ ਕੀਆ ॥

[ਗਉੜੀ ਸੁਖਮਨੀ ਮਹਲਾ ੫, ਆਦਿ ਗ੍ਰੰਥ, ਪੰਨਾ ੨੮੫]

ਇਸ ਵਾਸਤੇ ਜੋ ਸਜਣ 'ਸ਼ਬਦ ਗੁਰੂ' ਦਾ ਪਰਚਾਰ ਕਰਦੇ ਹਨ ਉਹ ਥੋਥਾ ਨਾਅਰਾ ਲਾਉਂਦੇ ਹਨ । ਸ਼ਬਦ ਗੁਰੂ ਨਹੀਂ, ਗੁਰੂ ਕਾ ਸ਼ਬਦ ਹੈ । ਸੋ ਬਾਣੀ ਗੁਰੂ ਨਹੀਂ, ਨਾ ਹੀ ਹੋ ਸਕਦੀ ਹੈ ।

ਗੁਰੂ ਜੀ ਦਾ ਕਥਨ ਹੈ :

ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥
ਸਾਧ ਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥੨॥
ਬੇਦ ਕਤੇਬ ਸਿਮ੍ਰਿਤ ਸਭਿ ਸਾਸਤ ਇਨ੍ਹ ਪੜਿਆ ਮੁਕਤਿ ਨ ਹੋਈ ॥
ਏਕੁ ਅਖੱਰ* ਜੋ ਗੁਰਮੁਖਿ ਜਾਪੈ ਤਿਸਕੀ ਨਿਰਮਲ ਸੋਈ ॥੩॥

[ਸੂਹੀ ਮਹਲਾ ੫, ਆਦਿ ਗ੍ਰੰਥ, ਪੰਨ ੭੪੭]

ਅਰਥਾਤ, ਕਲਜੁਗ ਦੇ ਜੀਵਾਂ ਦੀ ਮੱਤ ਮੈਲ ਨਾਲ ਇਤਨੀ ਭਰੀ ਹੋਈ ਹੈ ਕਿ ਕਰੋੜਾਂ ਤੀਰਥਾਂ ਦੇ ਇਸ਼ਨਾਨ ਨਾਲ ਵੀ ਨਹੀਂ ਉਤਰਦੀ । ਪ੍ਰੰਤੂ ਸਾਧ ਨੂੰ ਮਿਲਕੇ ਜੋ

* ਅਖਰ ਸ਼ਬਦ ਤੇ ਅਧਕ ਸਹੀ ਉਚਾਰਣ ਵਾਸਤੇ ਲਾਇਆ ਗਿਆ ਹੈ ਇਸਨੂੰ ਸਹੀ ਅਰਥ ਸਮਝਣ ਵਾਸਤੇ ਹੀ ਜਾਣ ਲੈਣਾ । ਵੈਸੇ ਬਾਣੀ ਵਿਚ ਵਾਧਾ ਘਾਟਾ ਕਰਨਾ ਉਚਿਤ ਨਹੀਂ । ਮੌਕੇ ਤੇ ਪਾਠ ਅਖਰ ਹੀ ਕਰਨਾ ਹੈ ।

ਹਰੀ ਦੇ ਗੁਣ ਗਾਉਂਦਾ ਹੈ ਸੋ ਆਪਣੇ ਅੰਤਸ਼ ਕਰਣ ਨੂੰ ਸੁਧ ਕਰਕੇ ਆਪਣੇ ਆਪ ਨੂੰ ਲਖ ਲੈਂਦਾ ਹੈ। ਬੇਦਾਂ, ਕਤੇਬਾਂ, ਸਿਮ੍ਰਤੀਆਂ, ਇਹਨਾਂ ਸਾਰੇ ਸ਼ਾਸਤਰਾਂ ਨੂੰ ਪੜ੍ਹਿਆਂ ਵੀ ਮੁਕਤੀ ਹਾਸਲ ਨਹੀਂ ਹੁੰਦੀ ਪ੍ਰੰਤੂ ਇਕ ਅਖੱਰ (ਜੋ ਅਖਰਾਂ ਵਿਚ ਲਿਖਿਆ ਨਹੀਂ ਜਾਂਦਾ, ਕਿਉਂਕਿ ਉਸਦਾ ਕੋਈ ਨਾਮ ਨਹੀਂ, ਰੰਗ ਰੂਪ ਨਹੀਂ, ਉਹ ਅਖਰਾਂ ਵਿਚ ਕਿਵੇਂ ਲਿਖਿਆ ਜਾਵੇ) ਜੋ ਆਪਣਾ ਸਭਦਾ ਸਰੂਪ ਹੈ, ਸੋ ਗੁਰੂ ਮੁਖ ਦੁਆਰਾ ਜੋ ਜਪਦਾ ਹੈ ਭਾਵ ਆਪਣੇ ਸਰੂਪ ਦੀ ਜੋ ਖੋਜ ਕਰਦਾ ਹੈ ਉਸਦੀ ਸਦਾ ਹੀ ਨਿਰਮਲ ਕਨਸੋ (ਸੋ) ਸੁਣੀਂਦੀ ਹੈ।

ਕੀ ਉਪਰਲੇ ਪ੍ਰਮਾਣਾਂ ਨੂੰ ਪੜ੍ਹ, ਸੁਣ, ਸਮਝ ਕੇ ਵੀ ਇਸ ਪਰਚਾਰ ਦੀ ਲੋੜ ਰਹਿ ਜਾਂਦੀ ਹੈ ਕਿ ਗ੍ਰੰਥ ਸਾਹਿਬ ਜੀ ਹੀ ਗੁਰੂ ਹਨ, ਦੇਹਧਾਰੀ ਸਤਿਗੁਰੂ ਦੀ ਜ਼ਰੂਰਤ ਨਹੀਂ ? ਪਰ ਜਿਨ੍ਹਾਂ ਨੇ ਸਿਖ ਮੱਤ ਅੰਗਰੇਜ਼ਾਂ ਦੀ ਹੀ ਮੰਨਣੀ ਹੋਈ ਉਹ ਕਿਵੇਂ ਗੁਰਮੁਖ ਗਾਡੀ ਰਾਹ ਤੇ ਆਉਣ ? ਸਿੰਘ ਸਭਈ ਅਧਾਰਾਂ ਤੇ ਹੁੰਦਾ ਸਾਰਾ ਪਰਚਾਰ ਹੀ ਗੁਰੂਮਤ ਤੇ ਗੁਰਬਾਣੀ ਦੇ ਤੱਤ ਦਾ ਵਿਰੋਧੀ ਹੈ।

ਹੇਠਲੇ ਸ਼ਬਦ ਨੂੰ ਗਹੁ ਨਾਲ ਵਿਚਾਰੋ :

ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ ॥
ਬਿਨੁ ਨਾਵੈ ਜਮਡੰਡੁ ਸਹੈ ਮਰਿ ਜਨਮੈ ਵਾਰੋ ਵਾਰ ॥
ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ ॥੧॥

[ਮਲਾਰ ਮਹਲਾ ੩, ਆਦਿ ਗ੍ਰੰਥ, ਪੰਨਾ ੧੨੭੬]

ਭਾਵ ਅਰਥ, ਬੇਦ ਬਾਣੀ ਦੁਆਰਾ ਜਗਤ ਵਰਤਦਾ ਹੈ। ਇਸ ਵਿਚ ਤਿੰਨਾਂ ਗੁਣਾਂ ਦੀ ਹੀ ਵਿਚਾਰ ਹੁੰਦੀ ਹੈ। ਕਿਉਂਕਿ ਬਾਣੀ ਭਾਵੇਂ ਕੋਈ ਵੀ ਹੋਵੇ ਉਸ ਨਾਲ ਵਿਚਾਰ ਤਿਨਾਂ ਗੁਣਾਂ ਤਕ ਹੀ ਹੋ ਸਕਦੀ ਹੈ। ਚੌਥਾ ਪਦ ਮਨ ਬਾਣੀ ਦਾ ਵਿਸ਼ਾ ਨਹੀਂ। "ਬਿਨ ਨਾਵੈ" ਏਥੇ "ਨਾਵੈ"* ਦਾ ਅਰਥ ਹੈ (ਨਾਮ ਦਾ ਨਾਮੀ), ਉਸ ਨਾਮੀ ਦੀ ਪ੍ਰਾਪਤੀ ਬਿਨਾ, ਭਾਵ, ਆਤਮ ਸਰੂਪ ਦੀ ਪ੍ਰਾਪਤੀ ਬਿਨਾ ਜਮਡੰਡ ਨਵਿਰਤ ਨਹੀਂ ਹੁੰਦਾ। ਜੀਵ ਬਾਰ ਬਾਰ ਜੰਮਦਾ ਮਰਦਾ ਰਹਿੰਦਾ ਹੈ ਪ੍ਰੰਤੂ ਜਿਸਨੇ ਸਤਿਗੁਰੂ ਨਾਲ ਭੇਟ ਕੀਤੀ ਹੈ ਉਸਨੂੰ ਮੋਕਸ਼ ਦੀ ਪ੍ਰਾਪਤੀ ਹੋਈ ਹੈ। ਕਿਉਂਕਿ ਆਤਮ ਸਰੂਪ ਦੀ ਪ੍ਰਾਪਤੀ ਗੁਰੂ ਤੋਂ ਗਿਆਨ ਪਾਏ ਬਿਨਾ ਹੋ ਹੀ ਨਹੀਂ ਸਕਦੀ। ਆਤਮ ਪ੍ਰਾਪਤੀ ਹੀ ਬ੍ਰਹਮ ਗਿਆਨ ਹੈ।

---

* ਏਥੇ "ਨਾਵੈ" ਦਾ ਅਰਥ "ਨਾਮੀ" ਇਸ ਵਾਸਤੇ ਹੈ ਕਿ ਮੁਕਤੀ ਨਾਮ ਤੋਂ ਅਗੇ ਜਾ ਕੇ ਨਾਮੀ ਦੀ ਲਖਤਾ ਤੋਂ ਹੁਦੀ ਹੈ। ਨਾਮ ਦੀ ਲੋੜ ਨਿਧਿਆਸਨ ਅੰਤਰਮੁਖੀ ਬਿਰਤੀ ਕਰਕੇ ਅਭਿਆਸ ਨਾਲ ਉਸਨੂੰ ਅੰਦਰੋਂ ਪਰਗਟ ਕਰਨਾ, ਤਕ ਹੈ। ਕਬੀਰ ਜੀ ਏਸੇ ਅਵਸਥਾ ਨੂੰ ਕਹਿੰਦੇ ਹਨ, ਜਲ ਥਲ ਮਾਹੇ ਆਪੇ ਆਪ। ਆਪੈ ਜਪਹੁ ਆਪਣਾ ਜਾਪੁ)।

ਇਸ ਕਾਰਨ ਦੇਹਧਾਰੀ ਗੁਰੂ ਦੀ ਸ਼ਰਨ ਵਿਚ ਆਏ ਬਿਨਾ ਗ੍ਰੰਥ ਪੜ੍ਹਕੇ ਜੀਵ ਮੁਕਤੀ ਹਾਸਲ ਨਹੀਂ ਕਰ ਸਕਦਾ।

ਹੋਰ ਲਓ :

ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥
ਬੂਝੈ ਨਾਹੀ ਏਕ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥

ਅਰਥਾਤ, ਜੇ ਕੋਈ ਚਹੁੰ ਵੇਦਾਂ ਦਾ ਮੂੰਹ ਜ਼ਬਾਨੀ ਵੀ ਉਚਾਰਣ ਕਰ ਲਵੇ ਉਹ ਪ੍ਰਭੂ ਦੀ ਦਰਗਾਹ ਵਿਚ ਇੱਜ਼ਤ ਮਾਣ ਪ੍ਰਾਪਤ ਨਹੀਂ ਕਰ ਸਕਦਾ, ਕਿਉਂਕਿ, ਜੋ ਇਕ ਸ਼ੁਧ ਅਖੱਰ, ਜੁ ਸਭ ਦਾ ਆਪਣਾ ਸਰੂਪ ਹੈ, ਉਸਦੀ ਪ੍ਰਾਪਤੀ ਬਿਨਾ ਜੀਵ ਜੋ ਵੀ ਕਰਮ ਕਰਦਾ ਹੈ ਉਹ ਝਖ ਮਾਰਨ ਹੀ ਹੈ।

ਏਵਂ ਸਤਿਨਾਮ ਉਤਮ ਨ ਸੁਣੇ ਨਾਹੀਂ ਫਿਰੇ ਜਿਉ ਚੌਤਾਰਿਆ ॥

ਸੋ ਸਤਿਗੁਰ ਜੋ ਸਚੁ ਧਿਆਇੰਦਾ ਸਚੁ ਸਚਾ ਸਤਿਗੁਰੁ ਇਕੇ ॥
ਸੋਈ ਸਤਿਗੁਰ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ
ਗਾਵਹੁ ਸਚੀ ਬਾਣੀ
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥

ਗੁਰੂ ਜੀ ਕੀ ਬਾਣੀ ਹੈ ਗੁਰੂ ਜੀ ਕਾ ਗ੍ਰੰਥ ਹੈ ॥
ਬਾਣੀ ਜੀ ਜਾਂ ਗਰੰਥ ਜੀ ਕਾ ਗੁਰੂ ਨਹੀਂ

## ਸ਼ਬਦ ਗੁਰੂ ਤੇ ਦੇਹਧਾਰੀ ਗੁਰੂ

ਸ਼ਬਦ ਗੁਰੂ ਦੇ ਪ੍ਰਚਲਣ ਲਈ ਅਜ ਕਲ ਦੇ ਨਿਗੁਰੇ ਵਿਦਵਾਨ ਵਡੀਆਂ ਵਡੀਆਂ ਪੋਥੀਆਂ ਲਿਖਕੇ ਗਿਆਨ ਦੇ ਜਾਚਕਾਂ ਨੂੰ ਅਗਿਆਨ ਦੇ ਟੋਏ ਵਿਚ ਧਕੇਲ ਰਹੇ ਹਨ ਕਿ ਜਾਣ ਕੇ ਹੈਰਾਨੀ ਹੁੰਦੀ ਹੈ। ਗੁਰਮਤ ਨੂੰ ਪਿਠ ਦੇ ਕੇ ਮਨਮਤ ਨੂੰ ਏਨੇ ਜ਼ੋਰ ਨਾਲ ਪਰਚਾਰਿਆ ਜਾ ਰਿਹਾ ਹੈ ਕਿ ਸਿਖਾਂ ਵਿਚੋਂ ਬਹੁ ਮਤ ਗੁਰੂ ਮਤ ਤੋਂ ਦੂਰ ਤੋਂ ਦੂਰ ਹੁੰਦਾ ਚਲਾ ਜਾ ਰਿਹਾ ਹੈ। ਇਹ ਗੱਲ ਲਿਖਾਰੀ ਨਗਾਰੇ ਦੀ ਚੋਟ ਨਾਲ ਕਹਿ ਰਿਹਾ ਹੈ।

ਸ਼ਬਦ ਗੁਰੂ ਤੇ ਦੇਹਧਾਰੀ ਗੁਰੂ ਦੇ ਅੰਤਰ ਨੂੰ ਸਪਸ਼ਟ ਕਰਨ ਅਤੇ ਸਮਝਣ ਲਈ ਹੇਠਾਂ ਗੁਰਬਾਣੀ ਦੇ ਪਰਮਾਣਾਂ ਦੁਆਰਾ ਹੀ ਵਿਚਾਰ ਪੇਸ਼ ਕਰਦਾ ਹਾਂ। ਭਾਵੇਂ ਪਿਛੇ ਵੀ ਕਾਫੀ ਪੇਸ਼ ਕਰ ਚੁਕਾ ਹਾਂ :

**ਸ਼ਬਦ ਗੁਰੂ ਦੀ ਪਾਵਰ** ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ
ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ॥

**ਸਾਧ ਗੁਰੂ ਦੀ ਪਾਵਰ** ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ
ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥੩॥

**ਤੀਰਥਾਂ ਦੀ ਪਾਵਰ** ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ ॥
ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥

**ਦੇਹਧਾਰੀ ਗੁਰੂ ਵਿਚ ਬ੍ਰਹਮ** ਕਦਿ ਪਾਵਉ ਸਾਧ ਸੰਗੁ ਹਰਿ ਹਰਿ ਸਦਾ ਆਨੰਦੁ
**ਗਿਆਨ ਕਰਾਣ ਦੀ ਯੋਗਤਾ** ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥੪॥...

[ਧਨਾਸਰੀ ਮਹਲਾ ੫, ਆਦਿ ਗ੍ਰੰਥ, ਪੰਨਾ ੬੮੭]

ਪਹਿਲੀ ਪੰਗਤੀ ਗ੍ਰੰਥ ਗੁਰੂ ਅਰਥਾਤ ਸ਼ਬਦ ਗੁਰੂ ਦੀ ਤਾਕਤ ਸਪਸ਼ਟ ਕਰਦੀ ਹੈ। ਅਤੇ ਦੂਜੀ ਤੁਕ ਦੇਹਧਾਰੀ ਗੁਰੂ ਦੀ ਸ਼ਕਤੀ ਦਰਸਾਂਦੀ ਹੈ। ਤੀਸਰੀ ਪੰਗਤੀ ਤੀਰਥਾਂ ਦੀ ਤਾਕਤ ਦਸਦੀ ਹੈ ਅਤੇ ਚਉਥੀ ਫੇਰ ਸਾਧ ਗੁਰੂ—ਦੇਹਧਾਰੀ ਗੁਰੂ ਦੀ ਮਹੱਤਤਾ ਪਰਗਟ ਕਰਦੀ ਹੈ।

ਏਸ ਇਕੋ ਹੀ ਸ਼ਬਦ ਵਿਚ ਸ਼ਬਦ ਗੁਰੂ ਤੇ ਦੇਹਧਾਰੀ ਗੁਰੂ ਦਾ ਗੁਰਬਾਣੀ ਦੇ ਪ੍ਰਮਾਣੀਕ ਪ੍ਰਮਾਣ ਦੁਆਰਾ ਨਿਰਣਾ ਹੋ ਗਿਆ। ਦੇਹਧਾਰੀ ਗੁਰੂ ਹੀ ਮੁਕਤੀ ਦਾ ਦਾਤਾ ਹੈ, ਗ੍ਰੰਥ ਗੁਰੂ ਪੜ੍ਹਨ ਨਾਲ ਕਦੇ ਵੀ ਭੇਦ ਭਰਮ* ਅਤੇ ਪੰਜਾਂ ਦੁਸ਼ਮਨਾਂ ਤੋਂ ਛੁਟਕਾਰਾ

* ਪਜ ਪਰਕਾਰ ਦਾ ਭੇਦ ਅਤੇ ਪੰਜ ਤਰ੍ਹਾਂ ਦਾ ਭਰਮ ਹੈ। ਇਹ ਨਿਰਨਾ ਅਗਲੇ ਪੰਨਿਆਂ ਵਿਚੋਂ ਮਿਲੇਗਾ। ਏਹ ਵੇਦਾਂਤ ਦਾ ਮਸਲਾ ਹੈ।

ਨਹੀਂ ਪਾਇਆ ਜਾ ਸਕਦਾ। ਗ੍ਰੰਥ ਗੁਰੂ ਮਨਾਉਣ ਵਾਲਿਆਂ ਨੂੰ ਪੂਜਾ ਦਾ ਚਸਕਾ ਹੀ ਨਿਗੁਰਾ ਰਖੀ ਬੈਠਾ ਹੈ ਅਤੇ ਨਾਲ ਹੀ ਹੋਰ ਸਿੱਖ ਪੰਥ ਨੂੰ ਨਿਗੁਰਾ ਰਖੀ ਬੈਠੇ ਹਨ। ਗੁਰੂ ਜੀ ਫਰਮਾਉਂਦੇ ਹਨ :

ਝਝੈ ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸ਼ ਸੁਣਿ ਤੂੰ ਵਿਖਾ
ਸਤਿਗੁਰ ਬਾਝਹੁ ਗੁਰੁ ਨਹੀਂ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥ [ਪੰਨਾ ੪੩੫]

ਏਦੂੰ ਪਰੇ ਹੋਰ ਕੀ ਕਹਿਣਾ ਹੈ।

ਹੋਰ ਪੜ੍ਹੋ :

ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ ਸਬਦ ਸੁਰਤਿ ਨਹੀ ਭਾਈ ॥
ਸਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ ਅੰਧਲਉ ਧੰਧੁ ਕਮਾਈ ॥
ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ ॥
ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ ॥੪॥੪॥੫॥
[ਭੈਰਉ ਮਹਲਾ ੧, ਆਦਿ ਗ੍ਰੰਥ, ਪੰਨਾ ੧੧੨੯]

ਏਸ ਪ੍ਰਮਾਣ ਵਿਚ ਜੋ ਸ਼ਬਦ ਪਦ ਆਇਆ ਹੈ ਇਸ ਦਾ ਸਿੰਘ ਸਭਦੀ ਸਜਣ ਸ਼ਬਦ ਗੁਰੂ ਅਰਥ ਕਰਦੇ ਹਨ। ਇਹ ਸਰਾਸਰ ਗਲਤ ਹੈ। ਇਸੇ ਸ਼ਬਦ ਵਿਚ ਸ਼ਾਸਤ੍ਰ ਵੇਦ ਨੂੰ ਤਿੰਨਾਂ ਗੁਣਾਂ ਦਾ ਅਧਿਕਾਰ ਦਿਤਾ ਹੈ। ਇਸੇ ਵਾਸਤੇ ਬਾਣੀ ਤਿੰਨਾਂ ਗੁਣਾਂ ਤਕ ਹੀ ਪਾਵਰ ਰਖਾਉਂਦੀ ਹੈ। ਆਖ਼ਰੀ ਤੁਕ ਵਿਚ ਜੋ "ਸ਼ਬਦ ਬੀਚਾਰਿ" ਪਦ ਹੈ ਇਹ ਮਹਾਵਾਕ ਸ਼ਬਦ ਦਾ ਵਾਚਕ ਹੈ। ਸ਼ਬਦ ਦੇ ਨਾਲ ਵਿਚਾਰ ਪਦ ਬਾਣੀ ਵਿਚ ਜਿਥੇ ਵੀ ਆਵੇਗਾ ਓਥੇ ਮਹਾਂਵਾਕ ਦਾ ਹੀ ਵਾਚਕ ਹੋਵੇਗਾ। ਮਹਾਂਵਾਕ ਕੀ ਹੈ ?

ਜੋ ਵਾਕ ਜੀਵ ਈਸ਼ਵਰ ਦੀ ਏਕਤਾ ਜਣਾਵੇ ਓਹ ਮਹਾਂਵਾਕ ਹੁੰਦਾ ਹੈ।
ਹੇਠਾਂ ਪੜ੍ਹੋ ਮਹਾਂਵਾਕ :

ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥
[ਸੋਰਠੁ ਮਹਲਾ ੧, ਆਦਿ ਗ੍ਰੰਥ, ਪੰਨਾ ੫੯੮]

ਭਾਵ ਤੱਤ ਵਸਤੂ ਜੋ ਮਾਇਆ ਤੋਂ ਰਹਿਤ ਸ਼ੁਧ ਬ੍ਰਹਮ ਹੈ ਏਹ ਦਿਸਦਾ ਜਗਤ ਸਭ ਓਸੇ ਜੋਤ ਦਾ ਸਰੂਪ ਹੈ, ਸੋਹੰ (ਸੋ ਮੈਂ ਹਾਂ) ਇਸ ਵਿਚ ਕੋਈ (ਭੇਦ, ਫਰਕ) ਨਹੀਂ ਹੈ। ਇਹ ਮਹਾਂਵਾਕ ਦਾ ਅਰਥ ਹੈ (ਵਿਚਾਰ ਹੈ)। ਜਿਥੇ ਵੀ ਬਾਣੀ ਵਿਚ ਸ਼ਬਦ ਵਿਚਾਰ ਪਦ ਆਵੇਗਾ ਓਥੇ ਇਹੋ ਅਰਥ ਨਿਕਲੇਗਾ।

ਇਹ ਹੈ ਮਹਾਂਵਾਕ। ਇਸ ਤੇ ਹੋਰ ਵਿਚਾਰ ਅਗੇ ਚਲ ਕੇ ਕੀਤਾ ਜਾਵੇਗਾ। ਜੇ ਸ਼ਬਦ ਹੀ ਗੁਰੂ ਹੋ ਸਕਦਾ ਤਾਂ ਭਲਾ ਏਨ੍ਹਾਂ ਗੁਰੂਵਾਕਾਂ ਦਾ ਕੀ ਅਰਥ ਹੈ।

ਸੰਤ ਕੀ ਮਹਿਮਾ ਬੇਦ ਨਾ ਜਾਨੈ ॥ ਜੇਤਾ ਸੁਣਹਿ ਤੇਤਾ ਬਖਿਆਨੈ ॥
[ਗਉੜੀ ਮਹਲਾ ੫, ਆਦਿ ਗ੍ਰੰਥ, ਪੰਨਾ ੨੮੩]

ਗੁਰ ਕੀ ਮਹਿਮਾ ਬੇਦ ਨ ਜਾਣਹਿ ॥
ਤੁਛ ਮਾਤ ਸੁਣਿ ਸੁਣਿ ਵਖਾਣਹਿ ॥
[ਮਾਰੂ ਮਹਲਾ ੫, ਆਦਿ ਗ੍ਰੰਥ, ਪੰਨਾ ੧੦੭੮]

ਕਵੀ ਦਯਾ ਸਿੰਘ ਸਾਧੂ ਲਿਖਦਾ ਹੈ :

ਦਯਾ ਸਿੰਘ ਨਹੀਂ ਵੇਦ ਨੂੰ ਸਾਰ ਕੋਈ
ਜਿਥੇ ਮਜ਼ਲ ਫ਼ਕੀਰ ਦੀ ਅੱਪੜੀ ਜੀ । [ਜ਼ਿੰਦਗੀ ਬਿਲਾਸ]

ਆਦਿ ਗ੍ਰੰਥ ਸਾਹਿਬ ਵਿਚ ਜਿਥੇ ਵੀ 'ਸ਼ਬਦ ਬੀਚਾਰ' ਪਾਠ ਆਵੇਗਾ, ਮਹਾਂਵਾਕ ਦਾ ਹੀ ਵਾਚਕ ਹੋਵੇਗਾ । ਮਹਾਂਵਾਕ ਦੀ ਵਿਚਾਰ ਹੀ ਜੀਵ ਈਸ਼ਵਰ ਦੀ ਅਭੇਦਤਾ ਜਣਾਉਂਦੀ ਹੈ । ਅਵਾਂਤ੍ਰ ਵਾਕ ਉਪਾਸਨਾ ਕਾਂਡ ਦਾ ਵਿਸ਼ਾ ਹੈ । ਇਹ ਜੀਵ ਤੇ ਈਸ਼ਵਰ ਨੂੰ ਵਖ ਵਖ ਜਣਾਉਂਦੇ ਹਨ । ਇਹ ਦਾਸਾ ਭਾਵ ਦੀ ਭਗਤੀ ਹੈ । ਇਸ ਨਾਲ ਵਿਕਸ਼ੇਪ ਦੋਸ਼ ਦੀ ਨਵਿਰਤੀ ਹੁੰਦੀ ਹੈ । ਸਤਿਗੁਰੂ ਮਹਾਂਵਾਕ ਦੀ ਵਿਚਾਰ (ਮਨਨ) ਕਰਵਾ ਕੇ ਦਵੈਤ ਦਾ ਪਰਦਾ (ਕਪਾਟ) ਖੋਲ੍ਹਦਾ ਹੈ । ਜਿਵੇਂ ਗੁਰਵਾਕ ਹੈ :

ਖੋਲਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥
[ਪੰਨਾ ੭੦੩]

ਦਵੈਤ ਦਾ ਪਰਦਾ ਉਠਣ ਨਾਲ ਜੀਵ ਆਤਮਾ ਦਾ ਮੇਲ ਹੁੰਦਾ ਹੈ ਤਾਂ ਹੀ ਰਾਮ ਰਸ ਚਖਿਆ ਜਾਂਦਾ ਹੈ :

ਯਥਾ : ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚ ਪਤੀਣੇ ॥
[ਭੈਰਉ ਮਹਲਾ ੧ ਪੰਨਾ ੧੧੨੬]

ਜੇ ਸਬਦ ਵੀਚਾਰ ਦਾ ਅਰਥ (ਬਾਣੀ ਦਾ ਵਿਚਾਰ) ਦਾ ਭਾਵ ਲਵਾਂਗੇ ਤਾਂ ਇਸ ਦਾ ਖੰਡਨ ਇਸੇ ਸ਼ਬਦ ਵਿਚ ਹੋਇਆ ਕਿ ਸ਼ਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ ਅੰਧੁਲਉ ਧੰਧ ਕਮਾਈ । ਫਿਰ ਗੁਰੂ ਜੀ ਤਾਂ ਫਰਮੌਂਦੇ ਹਨ :

ਸਬਦੁ ਬੀਚਾਰ ਰਾਮ ਰਸੁ ਚਾਖਿਆ ਨਾਨਕ ਸਾਚ ਪਤੀਣੇ ॥

ਫਿਰ ਅੰਧੁਲਉ ਧੰਧ ਵਿਚ ਰਾਮ ਰਸ ਕਿਵੇਂ ਚਾਖਿਆ ਜਾਵੇਗਾ । ਫਿਰ ਇਹ ਪ੍ਰਮਾਣ ਪੰਨੇ ੧੧੨੬ ਪਰ ਹੈ ਅਤੇ ੧੧੨੭ ਪਰ ਹੀ ਗੁਰੂ ਜੀ ਫਿਰ ਨਿਰਨਾਂ ਦੇਂਦੇ ਹਨ :

ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ ॥
ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝ ਮਰੈ ॥

ਏਥੇ ਫਿਰ ਨਿਰਨਾ ਹੋ ਗਿਆ ਕਿ ਪੁਸਤਕ ਪਾਠ ਹੋਰ ਵਸਤੂ ਹੈ ਅਤੇ ਗੁਰ ਸਬਦ ਹੋਰ ਹੈ

ਗੁਰ ਸਬਦ ਸੇ ਤਾਂ ਮੁਕਤ ਹੋਣਾਂ ਦਸਿਆ ਹੈ ਅਤੇ ਪੁਸਤਕ ਪਾਠ ਵਿਚ ਉਲਝ ਕੇ ਮਰਨਾ ਫਰਮਾਇਆ ਹੈ ।

ਬਸ ਏਹੋ ਹੀ ਹੇਰਾ ਫੇਰੀ ਸਿਖ ਮਤ ਨੂੰ ਉਲਝੌਣ ਵਾਸਤੇ ਚਲ ਰਹੀ ਹੈ ਕਿ ਜਿਥੇ ਵੀ ਗੁਰੂ ਜੀ ਨੂੰ (ਗੁਰ ਸਬਦ) ਨੂੰ ਕਾਵਿ ਦੇ ਸਹੀ ਉਚਾਰਣ ਵਾਸਤੇ (ਸ਼ਬਦ ਗੁਰੂ) ਲਿਖਣਾ ਪਿਆ ਹੈ । ਓਥੇ ਹੀ ਸਿੰਘ ਸਭਾਈ ਵੀਰਾਂ ਨੂੰ ਸ਼ਬਦ ਗੁਰੂ ਦਾ ਅਰਥ (ਬਾਣੀ ਗੁਰੂ) ਸਿਧ ਕਰਨ ਦੀ ਗੁਝਲ ਪੌਣ ਦਾ ਤਰੀਕਾ ਹੱਥ ਆਇਆ ਹੋਇਆ ਹੈ, ਪ੍ਰਚਾਰਕਾਂ ਯਾਂ ਵਕਤਿਆਂ ਦਾ ਫਰਜ਼ ਤਾਂ ਏਹ ਹੁਦਾ ਹੈ ਕਿ ਜਗਿਆਸੂਆਂ ਨੂੰ ਸਹੀ ਰਸਤੇ ਪੌਣਾਂ, ਲੇਕਨ ਇਸ ਦੀ ਬਜਾਏ ਪੂਜਾ ਦੀ ਹਵਸ ਪੂਰੀ ਕਰਨ ਵਾਸਤੇ ਉਲਝਣ ਵਿਚ ਪਾਇਆ ਜਾ ਰਿਹਾ ਹੈ, ਗੁਰੂ ਜੀ ਦਾ ਮਕਸਦ ਤਾਂ ਕਾਵਿ ਨੂੰ ਸਹੀ ਉਚਾਰਣ ਵਾਸਤੇ (ਗੁਰੂ ਸ਼ਬਦ) ਨੂੰ (ਸ਼ਬਦ ਗੁਰੂ) ਲਿਖਿਆ ਹੈ ਪ੍ਰੰਤੂ ਖੁਦ ਗਰਜ਼ ਲੋਕਾਂ ਨੇ (ਸ਼ਬਦ ਗੁਰੂ) ਦਾ ਅਰਥ (ਬਾਣੀ ਗੁਰੂ) ਲਿਖ ਕੇ ਆਪਣਾ ਉਲੂ ਸਿਧਾ ਕਰਨ ਤੇ ਜੋਰ ਦੇ ਰਖਿਆ ਹੈ, ਏਹੋ ਪੁਜਾਰੀ ਜਦੋਂ ਬ੍ਰਾਹਮਣ ਦੇ ਬਾਣੇ ਵਿਚ ਸਨ ਤਾਂ ਵੇਦਾਂ ਦੀ ਪੂਜਾ ਕਰੌਣ ਵਾਸਤੇ ਸਾਨੂੰ ਵੇਦ ਭਗਵਾਨ ਕਹਿ ਕੇ ਜਾਂ ਪੱਥਰ ਨੂੰ ਠਾਕਰ ਜੀ ਕਹਿ ਕੇ ਭਰਮੌਂਦੇ ਹੁੰਦੇ ਸਨ ਅਤੇ ਗਊ ਦਾ ਮੂਤ੍ਰ ਅੰਮ੍ਰਿਤ ਦਸ ਕੇ ਸਾਨੂੰ ਪਿਆ ਕੇ ਪਵਿਤ੍ਰ ਹੋਣਾਂ ਤੇ ਗਊ ਦਾ ਗੋਬਰ ਦੇ ਕੇ ਚਉਕਾ ਸੁਚਾ ਹੋਣ ਦਾ ਉਪਦੇਸ ਦੇਂਦੇ ਹੁੰਦੇ ਸਨ, ਪਰ ਉਹਨਾਂ ਪੁਜਾਰੀਆਂ ਦੀ ਥਾਂ ਅੱਜ ਦੇ ਪੁਜਾਰੀ ਨੇ ਸਿੰਘ ਦਾ ਬਾਣਾਂ ਪਹਿਨ ਕੇ ਜਗਹ ਮੱਲ ਰਖੀ ਹੈ ਪਰ ਏਸ ਪੁਜਾਰੀ ਪਾਸੋਂ ਉਸ ਬ੍ਰਾਹਮਣ ਪੁਜਾਰੀ ਨਾਲੋਂ ਬਹੁਤ ਜ਼ਿਆਦਾ ਖ਼ਤਰਾ ਹੈ । ਕਿਉਂਕਿ ਉਹ ਪੁਜਾਰੀ ਬੇਹਥਿਆਰਾ ਸੀ ਤੇ ਏਸ ਪੁਜਾਰੀ ਪਾਸ ਪਹਿਲਾਂ ਤਾਂ ਸਾਢੇ ਤਿੰਨ ਫੁਟੀ ਕ੍ਰਿਪਾਨ ਹੀ ਸੀ ਪਰ ਅੱਜ ਰੀਵਾਲਵਰ ਨਾਲ ਲੈਸ ਹੈ ਅਤੇ ਕਮ ਸੇ ਕਮ ਇਕ ਕਿਲੋ ਮੀਟ ਜੇ ਰੋਜ਼ਾਨਾ ਨਹੀਂ ਛਕਦਾ ਤਾਂ ਉਹ ਪੁਜਾਰੀ ਸਿੰਘ ਨਹੀਂ ਸਦਾ ਸਕਦਾ ਅਤੇ ਸ਼ਰਾਬ ਪੀਤੇ ਬਗੈਰ ਅੱਜ ਦਾ ਪੁਜਾਰੀ ਅਖੰਡ ਪਾਠ ਦੀ ਰੌਲ ਵੀ ਪੂਰੀ ਨਹੀਂ ਕਰ ਸਕਦਾ । ਅਗਰ ਉਪ੍ਰੋਕਤ ਲੇਖ ਵਿਚ ਜੇ ਕੋਈ ਵੀ ਵਾਧਾ ਘਾਟਾ ਸਮਝੇ ਤਾਂ ਦਾਸ ਜਵਾਬ ਦੇਣ ਦਾ ਜ਼ੁੰਮੇਵਾਰ ਹੈ ।

ਹੁਣ ਪਾਠਕ ਵੀਰ ਫਿਰ ਓਥੇ ਬਿਰਤੀ ਜੋੜਨ :

ਸਬਦੁ ਵੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ ॥

ਭਾਵ ਮਹਾਵਾਕ ਦੀ ਵਿਚਾਰ ਕਰਨ ਨਾਲ ਆਤਮ ਰਸ ਚਖਣ ਦਾ ਆਨੰਦ ਆਇਆ ਹੈ ਅਤੇ ਸਤਿ ਸਰੂਪ ਦੀ ਪ੍ਰਾਪਤੀ ਹੋਦੀ ਹੈ । ਮਹਾਂਵਾਕ ਦੀ ਵਿਚਾਰ ਤੋਂ ਭਾਵ ਹੈ ਮਹਾਂਵਾਕ ਦਾ ਅਰਥ ਕਰਕੇ ਗੁਰੂ ਸਿੱਖ ਦੇ ਮਨ ਦਾ ਭਰਮ ਨਵਿਰਤ ਕਰਦਾ ਹੈ ਤੇ ਜੀਵ ਈਸ਼ਵਰ ਦੀ ਅਭੇਦਤਾ ਜਣੌਂਦਾ ਹੈ ਦਵੈਤ ਦਾ ਪਰਦਾ ਫ਼ਾਸ਼ ਹੋਣ ਨਾਲ ਸਿੱਖ ਜੀਵਨ ਮੁਕਤ ਹੁੰਦਾ ਹੈ ।

ਮਨਮੁਖਿ ਅੰਤਰਿ ਭਗਤਿ ਨ ਹੋਈ ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ ॥
ਪਵਿਤ੍ਰ ਪਾਵਨ ਸਦਾ ਹੈ ਬਾਣੀ ਗੁਰਮਤਿ ਅੰਤਰੁ ਭੀਜੈ ਹੇ ॥

[ਮਾਰੂ ਮਹਲਾ ੩, ਆਦਿ ਗ੍ਰੰਥ, ਪੰਨਾ ੧੦੪੯]

ਭਾਵ ਗੁਰੂ ਤੋਂ ਬਿਨਾ ਬਾਣੀ ਜੀਵ ਦੇ ਅੰਦਰ ਵਸਦੀ ਨਹੀਂ। ਨਾ ਹੀ ਗੁਰੂ ਤੋਂ ਬਗੈਰ ਭਗਤੀ ਹੀ ਹੋ ਸਕਦੀ ਹੈ। (ਸਾਰਾ ਅਰਥ ਪਿਛੇ ਹੋ ਚੁਕਾ ਹੈ।)

ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ
ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥

[ਸੂਹੀ ਮਹਲਾ ਆਦਿ ਗ੍ਰੰਥ ਪੰਨਾ ੭੬੮]

ਮਨਮੁਖ ਗੁਰੂ ਤੋਂ ਬਿਨਾ ਭਗਤੀ ਕਰਦਾ ਹੈ। ਨਾ ਗੁਰੂ ਤੋਂ ਬਗੈਰ ਭਗਤੀ ਹੋ ਸਕਦੀ ਹੈ ਅਤੇ ਨਾ ਨਾਮ ਦੀ ਪ੍ਰਾਪਤੀ, ਭਾਵ ਨਾਮ ਜਪਣ ਉਪਰੰਤ ਸਫਲਤਾ।

ਪੜਿ ਪੰਡਿਤੁ ਅਵਰਾ ਸਮਝਾਏ ਘਰ ਜਲਤੇ ਕੀ ਖਬਰਿ ਨਾ ਪਾਏ ॥
ਬਿਨੁ ਸਤਿਗੁਰੁ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਤਿ ਨ ਆਈ ਹੇ ॥

[ਮਾਰੂ ਮਹਲਾ ੩, ਆਦਿ ਗ੍ਰੰਥ, ਪੰਨਾ ੧੦੪੬]

ਜਿਥੇ ਵੀ ਬਾਣੀ ਦੀ ਉਪਮਾ ਕੀਤੀ ਹੈ, ਜਿਵੇਂ 'ਅੰਮ੍ਰਿਤੁ ਸਬਦਿ ਅੰਮ੍ਰਿਤੁ ਹਰਿ ਬਾਣੀ' ਉਥੇ ਨਾਲ ਹੀ ਨਿਰਨਾ ਕਰ ਦਿਤਾ ਹੈ 'ਸਤਿਗੁਰ ਸੇਵਿਐ ਰਿਦੈ ਸਮਾਣੀ ॥' ਅਰਥਾਤ (ਬਾਣੀ ਜਾਂ ਸਬਦ) ਗੁਰੂ ਦੀ ਹਸਤੀ ਤੋਂ ਉਰ੍ਹਾਂ ਦੀ ਚੀਜ਼ ਹਨ। ਬਾਣੀ ਦੀ ਉਪਮਾ, ਸ਼ਬਦ ਦੀ ਸਾਰ ਗੁਰੂ ਦੁਆਰਾ ਹੀ ਪ੍ਰਾਪਤ ਹੋ ਸਕਦੀ ਹੈ। ਆਪਣੇ ਆਪ ਗ੍ਰੰਥ ਸਾਹਿਬ ਜਾਂ ਵੇਦ ਪੜ੍ਹ ਕੇ ਜੀਵ ਆਪਣੀ ਕਲਿਆਣ ਨਹੀਂ ਕਰ ਸਕਦਾ। ਕਿਉਂਕਿ ਜਿਨ੍ਹਾਂ ਗਿਆਨੀਆਂ ਨੇ ਸ੍ਰੀ ਗ੍ਰੰਥ ਸਾਹਿਬ ਦੇ ਟੀਕੇ ਕੀਤੇ ਹਨ ਉਹ ਵੀ ਬ੍ਰਹਮ ਗਿਆਨੀ ਨਹੀਂ ਬਣ ਸਕੇ। ਮਾਇਆ ਪਿਛੇ ਹੀ ਦੌੜਦੇ ਵੇਖੇ ਜਾਂਦੇ ਹਨ। ਜੋ ਅਨਪੜ੍ਹ ਜਾਂ ਅਧਪੜ੍ਹ ਬੰਦਾ ਐਸੇ ਗਿਆਨੀਆਂ ਤੋਂ ਬਾਣੀ ਦਾ ਨਿਰਣਾ ਕਰਵਾ ਵੀ ਲਵੇਗਾ ਤਾਂ ਜੋ ਕੁਝ ਗਿਆਨੀਆਂ ਪਾਸ ਹੈ, ਉਸੇ ਦੀ ਪ੍ਰਾਪਤੀ ਹੀ ਕਰੇਗਾ।
ਜਿਵੇਂ ਕਿ ਗੁਰਵਾਕ ਹੈ:

ਜਿ ਸਾਹਿਬ ਕੈ ਘਰਿ ਵਥੁ ਹੋਵੈ ਸੋ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ ॥

[ਪੰਨਾ ੩੦੬]

ਫਿਰ ਸ੍ਰੀ ਗ੍ਰੰਥ ਸਾਹਿਬ ਜੀ ਗੁਰੂ ਕਿਵੇਂ ਹੋਏ ? ਇਹ ਬਾਣੀ ਸਤਿਗੁਰੂਆਂ ਅਤੇ ਸੰਤਾਂ ਭਗਤਾਂ ਦੀ ਰਚਨਾ ਹੈ, ਭਾਵ ਉਹਨਾਂ ਦਾ ਕਾਰਜ ਹੈ। ਕਾਰਣ ਦੀ ਬਰਾਬਰੀ ਕਾਰਜ ਨਹੀਂ ਕਰ ਸਕਦਾ। ਗੁਰੂ ਬਾਣੀ ਹੀ ਸਪਸ਼ਟ ਕਰਦੀ ਹੈ।

ਬ੍ਰਹਮਾ ਵਡਾ ਕਿ ਜਾਸੁ ਉਪਾਇਆ ?
ਬੇਦੁ ਬਡਾ ਕਿ ਜਹਾ ਤੇ ਆਇਆ ? [ਗਉੜੀ ਕਬੀਰ ਜੀ ਪੰਨਾ ੩੩੧]

ਅਗੇ ਵੇਖੋ:

ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ ॥
ਜਿਉ ਓਡਾ ਕੂਪੁ ਗੁਹਜੁ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ ॥੨॥

ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ ॥
ਜਨਮੁ ਪਦਾਰਥੁ ਪੁੰਨਿ ਫਲੁ ਪਾਇਆ ਕਉਡੀ ਬਦਲੈ ਜਾਈਐ ॥
ਮਧੁ ਸੂਦਨ ਹਰਿ ਧਾਰਿ ਪ੍ਰਭ ਕਿਰਪਾ ਕਰਿ ਕਿਰਪਾ ਗੁਰੂ ਮਿਲਾਈਐ ॥
ਜਨ ਨਾਨਕ ਨਿਰਬਾਣ ਪਦੁ ਪਾਇਆ ਮਿਲਿ ਸਾਧੂ ਹਰਿ ਗੁਣ ਗਾਈਐ॥੪॥੪॥੬॥
[ਬਸੰਤ ਹਿੰਡੋਲ ਮਹਲਾ ੪, ਆਦਿ ਗ੍ਰੰਥ, ਪੰਨਾ ੧੧੭੯]

ਇਸ ਸ਼ਬਦ ਦਾ ਵੀ ਇਹੋ ਭਾਵ ਹੈ ਕਿ ਦੇਹਧਾਰੀ ਗੁਰੂ, ਜੋ ਸਾਧ ਦੇ ਰੂਪ ਵਿਚ ਹੈ, ਉਸ ਤੋਂ ਨਿਰਬਾਣ ਪਦ, ਭਾਵ ਆਪਣੇ ਨਿਰਾਕਾਰ ਸਰੂਪ ਦੀ ਪ੍ਰਾਪਤੀ ਹੁੰਦੀ ਹੈ। ਮਿਸਾਲ ਦਿੰਦੇ ਹਨ ਜਿਵੇਂ ਓਡਾ (ਸੇਂਘਾ) ਧਰਤੀ ਵਿਚ ਦੱਬਿਆ ਪੁਰਾਣਾ ਖੂਹ ਛਿਨ ਵਿਚ ਲਭ ਲੈਂਦਾ ਹੈ ਤਿਵੇਂ ਪੂਰਾ ਸਤਿਗੁਰੂ, ਵਸਤ, ਜੋ ਸਾਡਾ ਨਿਜ ਸਰੂਪ ਹੈ ਉਸ ਦੀ ਲਖਤਾ ਕਰਾ ਦਿੰਦਾ ਹੈ । ਇਸ ਸ਼ਬਦ ਵਿਚ ਵੀ ਗੁਰੂ ਦਾ ਅਸਥਾਨ ਸਾਧ ਅਥਵਾ ਦੇਹਧਾਰੀ ਗੁਰੂ ਨੇ ਹੀ ਲਿਆ ਹੈ। ਸ਼ਬਦ ਗੁਰੂ ਦੇ ਪੁਜਾਰੀਆਂ ਦਾ ਦਾਉ ਨਹੀਂ ਲਗਿਆ ।

ਇਕ ਮਾਸਿਕ ਪੱਤਰ 'ਗੁਰਮਤ ਪ੍ਰਕਾਸ਼', ਧਰਮ ਪਰਚਾਰਕ ਕਮੇਟੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਤ ਹੁੰਦਾ ਹੈ। ਉਸਦੇ ਜਨਵਰੀ ੧੯੮੨ ਦੇ ਅੰਕ ਵਿਚ ਡਾ: ਜਸਬੀਰ ਸਿੰਘ ਆਹਲੂਵਾਲੀਆ ਦਾ ਇਕ ਲੇਖ, ਸ੍ਰੀ ਗ੍ਰੰਥ ਸਾਹਿਬ ਜੀ ਦੇ ਗੁਰੂ ਹੋਣ ਬਾਰੇ ਛਪਿਆ ਹੈ। "ਵਿਸ਼ਵ ਚਿੰਤਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਹਿਮੀਅਤ ।" ਇਸ ਵਿਚ ਡਾ: ਆਹਲੂਵਾਲੀਆ ਨੇ ਲਿਖਿਆ ਹੈ ਕਿ "ਹੋਰਨਾਂ ਧਰਮਾਂ ਦੀਆਂ ਪੁਸਤਕਾਂ ਪੋਥੀਆਂ ਨੂੰ ਧਰਮ ਗ੍ਰੰਥ (Sacred Scripture) ਹੋਣ ਦਾ ਰੁਤਬਾ ਇਹਨਾਂ ਮਜ਼ਹਬਾਂ ਦੇ ਬਾਨੀਆਂ (ਸੰਚਾਲਕਾਂ) ਦੇ ਪਿਛੋਂ ਹੌਲੀ ਹੌਲੀ ਰਵਾਇਤ ਅਥਵਾ ਪਰੰਪਰਾ ਵਲੋਂ ਪ੍ਰਦਾਨ ਹੁੰਦਾ ਰਿਹਾ ਹੈ। ਆਦਿ ਗਰੰਥ ਨੂੰ ਗੁਰੂ ਪਦਵੀ ਗੁਰੂ ਸਾਹਿਬ ਦੇ ਆਪਣੇ ਰਾਹੀਂ ਮਿਲੀ, ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਨੂੰ ਪੀਰੀ (Temporal, Soverenty) ਪ੍ਰਦਾਨ ਕਰਕੇ "ਖਾਲਸਾ ਪੰਥ" ਬਣਾਇਆ ਤੇ ਪੀਰੀ (Spritual Soverenty) ਆਦਿ ਗ੍ਰੰਥ ਨੂੰ ਸੌਂਪ ਕੇ ਇਸ ਨੂੰ ਗੁਰੂ ਗ੍ਰੰਥ ਦਾ ਰੁਤਬਾ ਦਿਤਾ। ਇਉਂ ਬਾਣੀ ਗੁਰੂ ਗੁਰੂ ਹੈ ਬਾਣੀ ਦੇ ਸੰਕਲਪ ਨੂੰ ਸਾਕਾਰ ਰੂਪ ਦਿਤਾ ਜਿਸ ਨਾਲ ਸਿੱਖੀ ਵਿਚ ਦਸਵੇਂ ਪਾਤਸ਼ਾਹ ਤੋਂ ਬਾਅਦ ਦੇਹਧਾਰੀ ਗੁਰੂ ਦੀ ਕੋਈ ਗੁੰਜਾਇਸ਼ ਜਾਂ ਲੋੜ ਨਾ ਰਹੀ ।"

ਅਸੀਂ ਪੁਛਣਾ ਚਾਹੁੰਦੇ ਹਾਂ ਕਿ ਸ੍ਰੀਮਾਨ ਜੀ ਦੇ ਦੱਸੇ ਇਸ ਸਾਕਾਰ ਰੂਪ ਦੇਣ ਤੋਂ ਪਹਿਲਾਂ ਚੌਥੇ ਗੁਰੂ ਤੋਂ ਨੌਵੇਂ ਗੁਰੂ ਤਕ 'ਬਾਣੀ ਗੁਰੂ ਗੁਰੂ ਹੈ ਬਾਣੀ' ਵਾਲੀ ਪੰਕਤੀ ਦਾ ਕੀ ਅਰਥ ਕੀਤਾ ਜਾਂਦਾ ਸੀ? ਕਾਸ਼, ਜੇ ਏਡੇ ਮਨ ਘੜਤ ਫੱਕੜ ਤੋਲਣ ਤੋਂ ਪਹਿਲੋਂ ਕਦੇ ਸਮੁਚੀ ਗੁਰਬਾਣੀ ਦਾ ਅਧਿਐਨ ਕਰਕੇ ਗੁਰਮਤ ਦਾ ਤੱਤ ਸਮਝ ਲਿਆ ਜਾਂਦਾ, ਪਰ ਇਹਨਾਂ ਡਾਕਟਰਾਂ ਨੂੰ ਕੌਣ ਪੁਛਣ ਵਾਲਾ ਹੈ ! ਕੀ ਇਸ ਬਾਣੀ ਗੁਰੂ ਵਾਲੀ ਪੰਗਤੀ ਦਾ ਅਰਥ ਵੀ ਬਦਲਦਾ ਰਹਿੰਦਾ ਹੈ। ਨੌਂ ਗੁਰੂਆਂ ਸਮੇਂ ਹੋਰ ਤੇ ਦਸਮੇਂ ਗੁਰੂ ਗ੍ਰੰਥ ਨੂੰ ਗੁਰਤਾ ਦੇਣ ਵੇਲੇ ਇਸ ਪੰਗਤੀ ਦਾ ਅਰਥ ਵੀ ਬਦਲਣ ਦਾ ਹੁਕਮ ਕਰ ਦਿਤਾ ਹੋਇਆ ਹੈ ? ਨਮਸਕਾਰ ਹੈ ਆਪਨੂੰ ।

ਜਸਬੀਰ ਸਿੰਘ ਜੀ ਅੱਗੋ ਇਕ ਹੋਰ 'ਸੱਚ' ਬਿਆਨ ਕਰਦੇ ਹਨ :

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ ॥
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ ॥

ਇਸ ਮਨੋਕਲਪਤ ਦੋਹਰੇ ਨੂੰ ਦਸਮੇਸ਼ ਦੀ ਬਾਣੀ ਆਖਕੇ ਹਕੀਕਤ ਦਾ ਮੂੰਹ ਚਿੜਾਉਣਾ ਹੀ ਹੈ। ਅਸੀਂ ਇਸ ਤੇ ਪਹਿਲਾਂ ਹੀ ਵਿਚਾਰ ਕਰ ਚੁਕੇ ਹਾਂ।

ਪਿੱਛੇ ਦਿਤੇ ਗੁਰਬਾਣੀ ਪ੍ਰਮਾਣਾਂ ਨੂੰ ਵਿਚਾਰ ਵਾਚ ਕੇ ਪਾਠਕ ਡਾ: ਜਸਬੀਰ ਸਿੰਘ ਦੇ ਸੰਕਲਪ ਨੂੰ ਕੀ ਕਹੇਗਾ ? ਸੁਆਲਾਂ ਦਾ ਸੁਆਲ ਇਹ ਹੈ ਕਿ ਅਜੋਕੇ ਡਾਕਟਰਾਂ ਦੀਆਂ ਕਪੋਲ ਕਲਪਣਾ ਨੂੰ ਪਰਮਾਣੀਕ ਮੰਨਿਆ ਜਾਵੇ ਜਾਂ ਖੁਦ ਗੁਰਬਾਣੀ ਨੂੰ। ਜਿਸ ਵਿਚ ਲਿਖਿਆ ਹੈ :

ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰ ਕਾਢੀ ਬਾਹ ਕੁਕੀਜੈ ॥
ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥
ਕਿਉਂ ?
ਸਤਿਗੁਰੁ ਮਿਲੈ ਤਾ ਨਾਮੁ ਦ੍ਰਿੜਾਏ ਰਾਮ ਨਾਮੈ ਰਲੈ ਮਿਲੀਜੈ ॥

[ਕਲਿਆਨੁ ਮਹਲਾ ੪, ਆਦਿ ਗ੍ਰੰਥ, ਪੰਨਾ ੧੩੨੬]

ਇਸ ਪੁਸਤਕ ਵਿਚ ਪਿਛੇ ਦਰਜ ਕੀਤੇ ਗੁਰਬਾਣੀ ਦੇ ਪ੍ਰਮਾਣਾਂ ਵਿਚ ਸੰਤ ਸਾਧ ਅਤੇ ਗੁਰੂ ਨਾਨਕ ਪਰੰਪਰਾ ਦੇ ਸੰਚਾਲਕ ਗੁਰੂ ਨੂੰ ਹੀ ਵਿਸ਼ੇਸ਼ਤਾ ਦਿਤੀ ਹੈ। ਗੁਰਬਾਣੀ ਵੇਦਾਂ, ਪੁਰਾਣਾਂ ਅਤੇ ਗੀਤਾ ਦੀ ਬਾਣੀ ਨੂੰ ਤਿੰਨਾਂ ਗੁਣਾਂ ਅਧੀਨ ਹੀ ਵਰਣਨ ਕੀਤਾ ਹੈ। ਕੀ ਜੋ ਵਿਸ਼ੇਸ਼ਤਾ ਗੁਰ ਪ੍ਰਮਾਣਾਂ ਨੇ ਗੁਰੂ, ਸਾਧ ਅਤੇ ਸੰਤ ਨੂੰ ਦਿਤੀ ਹੈ ਉਹ ਗੁਰੂ ਗੋਬਿੰਦ ਸਿੰਘ ਜੀ ਤਕ ਹੀ ਲਾਗੂ ਹੁੰਦੀ ਹੈ ? ਕੀ ਉਸ ਤੋਂ ਬਾਅਦ ਉਹਨਾਂ ਗੁਰਵਾਕਾਂ ਦਾ ਫ਼ਰਮਾਣ ਮਾਤ ਪੈ ਗਿਆ ? ਜੇ ਉਹ ਅਸਰ ਮਧਮ ਪੈ ਗਿਆ ਜਾਂ ਖਤਮ ਹੋ ਗਿਆ ਹੈ ਤਾਂ ਗੁਰੂ ਗ੍ਰੰਥ ਸਾਹਿਬ ਜੀ ਜੁਗੋ ਜੁਗ ਅਟਲ ਕਿਵੇਂ ਹੋਣਗੇ ? ਗੁਰਬਾਣੀ ਵਿਚ ਤਾਂ ਥਾਂ ਪਰ ਥਾਂ ਇਹੋ ਬਿਆਨ ਲਿਖਿਆ ਹੈ : ਗੁਰ ਪਾਤ: ੧੦ ਉਸ ਗ੍ਰੰਥ ਜੀ ਗੱਦੀ ਦਿਤੀ ਜਿਸ ਵਿਚ ਸੰਤ ਨੂੰ ਸਾਧ ਨੂੰ ਗੁਰੂ ਲਿਖਿਆ -

ਖੋਜਤ ਖੋਜਤ ਸੁਨੀ ਇਹ ਸੋਇ ॥ ਸਾਧੂ ਸੰਗਤਿ ਬਿਨੁ ਤਰਿਓ ਨ ਕੋਇ ॥
ਜਿਸੁ ਮਸਤਕਿ ਭਾਗੁ ਤਿਨਿ ਸਤਿਗੁਰੁ ਪਾਇਆ ਪੂਰੀ ਆਸਾ ਮਨੁ ਤ੍ਰਿਪਤਾਇਆ ॥

[ਆਸਾ ਮਹਲਾ ੫, ਆਦਿ ਗ੍ਰੰਥ, ਪੰਨਾ ੩੭੩]

ਏਸ ਵਾਸਤੇ ਜਿੰਨੇ ਵੀ ਗੁਰਮਤ ਪ੍ਰਕਾਸ਼ ਵਿਚ ਲੇਖ ਛਪਦੇ ਹਨ ਉਹ ਮਨਮਤੀਆਂ ਦੇ ਲਿਖੇ ਹੁੰਦੇ ਹਨ ਤੇ ਉਹਨਾਂ ਨੂੰ ਮਨਮਤ ਹੀ ਸਮਝਣਾ ਯੋਗ ਹੈ।

ਹੋਰ ਸੁਣੋ, ਗੁਰਬਾਣੀ ਕਿਵੇਂ ਮੁਜ਼ਹਮਤ ਕਰਦੀ ਹੈ :

ਜਿਨ੍ ਐਸਾ ਸਤਿਗੁਰੁ ਸਾਧੁ ਨ ਪਾਇਆਂ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ ॥
ਜਨਮੁ ਪਦਾਰਥੁ ਪੁੰਨਿ ਫਲੁ ਪਾਇਆ ਕਉਡੀ ਬਦਲੇ ਜਾਈਐ ॥

[ਬਸੰਤ ਹਿੰਡੋਲ ਮਹਲਾ ੪, ਆਦਿ ਗ੍ਰੰਥ, ਪੰਨਾ ੧੧੭੯]

ਗੁਰ ਗੱਦੀ ਵਾਲਾ ਗੁਰੂ ਜੁਗੋ ਜੁਗ ਗੁਰੂ ਕਹੋ ਕਿ ਗੁਰੂ
(੫੨) ਦੇਹ ਧਾਰੀ ਹੋਣਾ ਤਾਂ - ਫਿਰ ਗੁਰੂ ਦੇਹ ਧਾਰੀ ਹੀ ਹੋਇਆ
ਤੇ ਗ੍ਰੰਥ ਸਾਹਬ ਦੀ ਉਸ ਹਿਸਾਬ ਨਾਲ ਰਸਮ ਪਾਤਸ਼ਾਹੀ
ਤਾਂ ਗੁਰ ਬਾਣੀ ਦੀ ਮਰਯਾਦਾ ਤੋਂ ਉਲਟ ਕੀਤਾ ਹੈ

ਭਾਗ ਹੋਆ ਗੁਰ ਸੰਤੁ ਮਿਲਾਇਆ - ਪ੍ਰਭੁ ਅਬਿਨਾਸੀ ਘਰ ਮਹਿ ਪਾਇਆ
ਗੁ: ਅਰਜਨ ਦੇਵ ਜੀ ਨੇ ਗੁ: ਰਾਮਦਾਸ ਜੀ ਦਾ ਸੰਤ ਗੁਰੂ ਦਾ ਦਰਸ਼ਨ ਪਾਇਆ
ਹੋਰ ਲਓ, ਇਥੇ ਗੁਰ ਪੂਰਾ ਪਾਇਆ ਵੀ ਤਾਂ ਲਿਖ ਸਕਦੇ ਸੀ - ਗੁਰ ਸੰਤ

ਬਿਨੁ ਸਾਧੂ ਜੋ ਜੀਵਨਾ ਤੇਤੋ ਬਿਰਥਾਰੀ ॥ ਮਿਲਾਇਆ ਕਿਉਂ ਲਿਖਿਆ ੫
ਮਿਲਤਿ ਸੰਗਿ ਸਭ ਭ੍ਰਮ ਮਿਟੇ ਗਤਿ ਭਈ ਹਮਾਰੀ ॥ ਸੰਤ ਤੇ ਗੁਰੂ ਇਕ ਹੈਨ ੫

ਖਾਸ [ਬਿਲਾਵਲੁ ਮਹਲਾ ੫, ਆਦਿ ਗ੍ਰੰਥ, ਪੰਨਾ ੮੧੦]

ਕੀ ਗੁਰਬਾਣੀ ਨੇ ਕਿਤੇ ਗ੍ਰੰਥ ਗੁਰੂ ਦੇ ਚਿੰਨ੍ਹ ਵੀ ਲਿਖੇ ਹਨ ? ਗ੍ਰੰਥ ਸਾਹਿਬ ਵਿਚ ਸਾਰੇ ਚਿੰਨ੍ਹ ਚੱਕਰ ਅਤੇ ਮਹਿਮਾ ਦੇਹਧਾਰੀ ਗੁਰੂ ਦੀ ਹੀ ਲਿਖੀ ਹੈ ਪੁਸਤਕ ਗੁਰੂ ਦੀ ਨਹੀਂ। ਅਸਲ ਵਿਚ ਤਾਂ ਗ੍ਰੰਥ ਸਾਹਿਬ ਜੀ ਦੇ ਜਿੰਨੇ ਵੀ ਸਿਖ ਹਨ ਉਹਨਾਂ ਨੂੰ ਗੁਰਬਾਣੀ ਦੀ ਆਗਿਆ ਮੰਨ ਕੇ ਦੇਹਧਾਰੀ ਸਤਿਗੁਰੂ ਦੀ ਸ਼ਰਨ ਵਿਚ ਹੀ ਆਉਣਾ ਬਣਦਾ ਹੈ। ਗੁਰਬਾਣੀ ਦਾ ਸਾਰ ਦੇਹਧਾਰੀ ਗੁਰੂ ਦੀ ਸ਼ਰਨ ਲੈਣੀ ਹੀ ਪ੍ਰਗਟੌਂਦਾ ਹੈ।

ਡਾ: ਆਹਲੂਵਾਲੀਆ ਅਤੇ ਅਜਿਹੇ ਹੋਰ ਲੇਖਕਾਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਦੇਹਧਾਰੀ ਗੁਰੂ ਉਤੇ ਵਿਸ਼ਵਾਸ ਨੂੰ ਪੱਕਾ ਕਰਨ ਵਾਲੇ ਗੁਰੂ ਨਾਨਕ ਦੇਵ ਜੀ ਹਨ ਤੇ ਇਨ੍ਹਾਂ ਦੇ ਉਤਰਾਧਿਕਾਰੀਆਂ ਨੇ ਵੀ ਏਸੇ ਮਤ ਦੀ ਪੁਸ਼ਟੀ ਵਿਚ ਹੀ ਸਾਰੀ ਰਚਨਾ ਕੀਤੀ ਹੈ। ਇਸ ਲਈ ਜਦੋਂ ਦੇਹਧਾਰੀ ਗੁਰੂ ਦਾ ਖੰਡਨ ਕਰਨਾ ਹੋਵੇ ਓਦੋਂ ਗੁਰਬਾਣੀ ਦੇ ਪ੍ਰਮਾਣ ਹੀ ਦਰਕਾਰ ਹਨ, ਮਨਘੜਤ ਗੱਲਾਂ ਜਾਂ ਦਲੀਲਾਂ ਨਹੀਂ। ਸਿਖੀ ਦਾ ਤਾਂ ਆਧਾਰ ਹੀ ਦੇਹਧਾਰੀ ਸਤਿਗੁਰੂ ਹਨ। ਕਬੀਰ ਜੀ ਨੇ ਗ੍ਰੰਥ ਗੁਰੂ ਨੂੰ ਤਸਲੀਮ ਕਰਨ ਵਾਲਿਆਂ ਵਾਸਤੇ ਹੀ ਲਿਖਿਆ ਅਤੇ ਗੁਰਬਾਣੀ ਵਿਚ ਗੁਰੂਆਂ ਨੇ ਇਸਨੂੰ ਸੰਕਲਨ ਕੀਤਾ ਹੈ। ਕਬੀਰ ਜੀ ਕਹਿੰਦੇ ਹਨ :

ਹਮਰੇ ਰਾਮੁ ਨਾਮੁ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥

ਟੀਕਾਕਾਰ ਦੇ ਅਧੀਨ ਨਹੀ [ਰਾਮਕਲੀ ਕਬੀਰ ਜੀ, ਆਦਿ ਗ੍ਰੰਥ, ਪੰਨਾ ੯੭੦]

ਅਨਪੜ੍ਹ ਵਿਅਕਤੀ ਬਾਣੀ ਕੋਲੋਂ ਕੋਈ ਸਵਾਰਥ ਸਿੱਧ ਨਹੀਂ ਕਰ ਸਕਦਾ। ਵੱਧ ਤੋਂ ਵੱਧ ਬਾਣੀ ਦੇ ਟੀਕਾਕਾਰਾਂ ਪਾਸੋਂ ਅਰਥ ਪੁਛ ਕੇ ਮਤਲਬ ਸਾਰੇਗਾ। ਕੋਈ ਟੀਕਾਕਾਰ ਬ੍ਰਹਮ ਗਿਆਨੀ ਨਹੀਂ ਸੁਣਿਆ। ਫਿਰ ਉਹ ਬ੍ਰਹਮ ਗਿਆਨ ਕਿਸੇ ਹੋਰ ਨੂੰ ਕਿਵੇਂ ਕਰਵਾ ਸਕਦਾ ਹੈ। ਬ੍ਰਹਮ ਗਿਆਨ ਬਿਨਾ ਜੀਵ ਦੀ ਕਲਿਆਣ ਨਹੀਂ ਹੋ ਸਕਦੀ। ਚੁੰਚ— ਵਾਚ ਗਿਆਨੀ ਤਾਂ ਜਮਾਂ ਤੋਂ ਆਪਣਾ ਪਿਛਾ ਨਹੀਂ ਛੁਡਾ ਸਕਦੇ। ਇਹ ਫਾਰਮੂਲਾ ਕਿ ਹੁਣ ਦੇਹਧਾਰੀ ਗੁਰੂਆਂ ਦੀ ਲੋੜ ਨਹੀਂ, ਇਹ ਆਪਣੇ ਸੰਗਤੀਆਂ ਨਾਲ ਧੋਖਾ ਹੈ। ਟੀਕਾਕਾਰ ਆਪਣੀ ਆਪਣੀ ਬੁਧੀ ਅਨੁਸਾਰ ਗੁਰਬਾਣੀ ਅਰਥ ਕਰਦੇ ਹਨ ਤੇ ਇਕ ਇਕ ਪਦ ਦੇ ਕਈ ਕਈ ਅਰਥ ਕਰਕੇ ਬੁਧੀ ਚਾਤੁਰੇ ਦਾ ਪਰਚਿਅ ਦਿੰਦੇ ਹਨ, ਸਤਿਗੁਰੂਆਂ ਦੀ ਮਤ ਨੂੰ ਨਹੀਂ ਪਹੁੰਚ ਸਕਦੇ। ਚੁੰਚ ਗਿਆਨੀ ਈਸ਼ਵਰੀ ਬਾਣੀ ਦੀ ਰਮਜ਼ ਨੂੰ ਸਮਝ ਨਹੀਂ ਸਕਦੇ।

ਖਾਸ— ਬ੍ਰਹਮ ਗਿਆਨੀ ਦੇਹਧਾਰੀ ਗੁਰੂ ਹੀ ਹੈ। ਇਹ ਗ੍ਰੰਥ ਸਾਹਿਬ ਦੀ ਬਾਣੀ ਦਾ ਢੰਢੋਰਾ ਹੈ : ਸੋ ਸਤਿਗੁਰੁ ਜਿਸੁ ਸਚੁ ਧਿਆਇਦਾ ਸਚੁ ਸਚਾ ਸਤਿ: ਇਕੋ ਸਤਿਗੁਰ ਪੁਰਖ ਹੈ ਜਿਨ ਪੰਜੇ ਦੂਤ ਕੀਤੇ ਵੱਸ ਛਿਕੇ

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ॥ ਕਰਿ ਪਰਗਟੁ ਆਖਿ ਸੁਣਾਇਆ ॥
[ਪਉੜੀ, ਆਸਾ ਦੀ ਵਾਰ, ਆਦਿ ਗ੍ਰੰਥ, ਪੰਨਾ ੪੬੬]

ਏਥੇ ਜੇ ਕੋਈ ਸਵਾਲ ਕਰੇ ਕਿ ਸਤਿਗੁਰੂ ਪਦ ਸ੍ਰੀ ਗ੍ਰੰਥ ਸਾਹਿਬ ਦਾ ਵਾਚਕ ਹੈ ਤਾਂ ਇਹ ਗੱਲ ਬਣਦੀ ਨਹੀਂ । ਉਪਰ ਲਿਖੇ ਲੱਛਣ ਸ੍ਰੀ ਗ੍ਰੰਥ ਸਾਹਿਬ ਤੇ ਢੁਕਦੇ ਨਹੀਂ । 'ਕਰਿ ਪਰਗਟ ਆਖਿ ਸੁਣਾਇਆ' ਅਤੇ 'ਆਪਿ ਰਖਿਓਨੁ' ਸਪਸ਼ਟ ਕਰਦਾ ਹੈ ਕਿ ਜਿਸ ਵਸਤੂ ਵਿਚ ਪ੍ਰਾਣ ਅਤੇ ਅੰਤਸ਼ਕਰਣ ਹੈ, ਉਸ ਵਿਚ ਹੀ ਆਪ ਰਖਿਆ ਜਾ ਸਕਦਾ ਹੈ । ਇਹ ਗੱਲ ਤਾਂ ਮੰਨਣਯੋਗ ਹੈ ਕਿ ਸਾਮਾਨੇ ਬ੍ਰਹਮ ਤਾਂ ਹਰ ਇਕ ਵਸਤੂ ਵਿਚ ਵਿਆਪਕ ਹੈ ਪ੍ਰੰਤੂ ਵਿਸ਼ੇਸ਼ ਬ੍ਰਹਮ ਅੰਤਸ਼ਕਰਣ ਦੀ ਬਿਰਤੀ ਤੇ ਸਵਾਰ ਚੇਤਨ ਨੂੰ ਹੀ ਕਿਹਾ ਜਾ ਸਕਦਾ ਹੈ ਅਤੇ ਬਿਰਤੀ ਸਵਾਰ ਨੂੰ ਹੀ ਸਾਕਾਰ ਸਤਿਗੁਰੂ ਵਿਚ "ਆਪਿ ਰਖਿਓਨੁ" ਫ਼ਰਮਾਇਆ ਹੈ । ਕਿਉਂਕਿ ਬਿਰਤੀ ਸਵਾਰ ਵਿਸ਼ੇਸ਼ ਬ੍ਰਹਮ ਹੀ ਪ੍ਰਗਟ ਕਰਕੇ ਸੁਣਾ ਸਕਦਾ ਹੈ । ਸਾਮਾਨੇ ਬ੍ਰਹਮ ਵਿਚ ਸੁਣਾਉਣ ਦੀ ਕ੍ਰਿਆ ਨਹੀਂ ਹੁੰਦੀ । ਇਸ ਵਾਸਤੇ ਸਤਿਗੁਰੂ ਦੀ ਡਿਊਟੀ ਸਾਮਾਨੇ ਬ੍ਰਹਮ ਦੇ ਭੁਗਤਾਉਣ ਗੋਚਰੀ ਨਹੀਂ, ਉਹ ਤਾਂ ਕ੍ਰਿਆ ਕਰਨ ਵਾਲੀ ਉਪਾਧੀ ਨਾਲ ਹੀ ਭੁਗਤ ਸਕਦੀ ਹੈ । ਸੋ ਸਤਿਗੁਰੁ ਜਿਸੁ ਮਿਲੈ ਹਰਿ ਨਾਉ ॥

ਜਦੋਂ ਕਿਤੇ ਖੰਡਾ ਫੜ ਕੇ ਜ਼ੁਲਮ ਨਾਲ ਟਾਕਰਾ ਕਰਨਾ ਪਿਆ ਤਾਂ ਸਰਬੱਗ ਤੇ ਸਰਬਕਲਾ ਸਮਰਥ ਗੁਰੂ ਨੇ ਹੀ ਉਪਾਧੀ ਦੀ ਕ੍ਰਿਆ ਵਰਤ ਕੇ ਜ਼ੁਲਮ ਦਾ ਟਾਕਰਾ ਕਰਨਾ ਹੈ । ਸ੍ਰੀ ਗ੍ਰੰਥ ਸਾਹਿਬ ਵਿਚ ਇਹ ਦੋਵੇਂ ਵਸਤੂ ਹੀ ਨਹੀਂ ਹਨ । ਨਾ ਤੇ ਕ੍ਰਿਆ ਹੈ ਨਾ ਸਰਬ ਕਲਾ ਸਮਰਥਤਾ । ਗੁਰਬਾਣੀ ਵਿਚ ਤਾਂ ਪੂਰੇ ਗੁਰੂ ਬਾਰੇ ਹੀ ਸਭ ਕੁਝ ਕਿਹਾ ਹੈ, ਗ੍ਰੰਥ ਸਾਹਿਬ ਜੀ ਪੂਰੇ ਗੁਰੂ ਨਹੀਂ ਬਣ ਸਕਦੇ ।

ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ ਫਿਰਿ ਆਵਤ ਬਾਰੋ ਬਾਰਾ ॥
[ਸੋਰਠ ਮਹਲਾ ੫, ਆਦਿ ਗ੍ਰੰਥ, ਪੰਨਾ ੬੧੧]

ਪੂਰੇ ਗੁਰੂ ਤੇ ਸ੍ਰੀ ਗ੍ਰੰਥ ਸਾਹਿਬ ਵਿਚ ਤਾਂ ਦਿਨ ਰਾਤ ਦਾ ਫਰਕ ਹੈ । ਜੇ ਗਰੰਥੀ ਕਿਧਰੇ ਚਲਾ ਜਾਏ ਤਾਂ ਨਾ ਤਾਂ ਆਪਣੇ ਆਪ ਸੁਖਾਸਣ ਹੀ ਹੁੰਦਾ ਹੈ ਅਤੇ ਨਾ ਸਵੇਰੇ ਆਪਣੇ ਆਪ ਪਰਕਾਸ਼ ਹੀ ਹੋ ਸਕਦਾ ਹੈ । ਭਾਵੇਂ ਕੋਈ ਕਿਤਨਾ ਹੀ ਗਲਤ ਪਾਠ ਕਰੀ ਜਾਵੇ, ਜਾਂ ਚੁਟਕੀ ਅਥਵਾ ਥੱਬਾ ਪਾਠ ਹੀ ਕਰੀ ਜਾਵੇ ਅਜ ਤਕ ਗ੍ਰੰਥ ਸਾਹਿਬ ਜੀ ਨੇ ਕਿਸੇ ਸਿਖ ਨੂੰ ਤਾੜਿਆ ਨਹੀਂ ਕਿ ਤੂੰ ਇਹ ਗੁਸਤਾਖ਼ੀ ਕਰ ਕਿਵੇਂ ਲਈ ! ਜਾਂ ਤੂੰ ਇਹ ਗਲਤ ਪਾਠ ਕਿਉਂ ਕਰ ਰਿਹਾ ਹੈਂ । ਇਸਦੇ ਉਲਟ ਦੇਹਧਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਈ ਕੋਹ ਦੂਰ ਬੈਠੇ ਸਿਖ ਨੂੰ ਆਪਣੀ ਯੋਗਤਾ ਨਾਲ ਗਲਤ ਪਾਠ ਕਰਦਾ ਲਖ ਕੇ ਇਕ ਸਿਖ ਨੂੰ ਹੁਕਮ ਦੇ ਕੇ ਭੇਜਿਆ ਕਿ ਪਹਿਲਾਂ ਤਾਂ ਜਾਂਦਿਆਂ ਸਾਰ ਦੋ ਲੱਪੜ ਮਾਰਨੇ, ਫਿਰ ਉਸਨੂੰ ਸਹੀ ਪਾਠ ਦਸਣਾ ਕਿ,

'ਕਰਤੇ ਕੀ ਮਿਤਿ ਕਰਤਾ ਜਾਣੈ ਜਾਣੈ ਕੇ ਗੁਰ ਸੂਰਾ' ਨਹੀਂ, ਸਗੋਂ
'ਕੈ ਜਾਣੈ ਗੁਰ ਸੂਰਾ' ਹੈ । [ਰਾਗ ਰਾਮਕਲੀ ਦਖਣੀ ਓਅੰਕਾਰ]

ਇਸ ਤੁਕ ਵਿਚ ਸਿਰਫ਼ 'ਲਾਂ' ਦੀ ਥਾਂ 'ਦੁ-ਲਾਂ' ਮਾਤ੍ਰ ਦਾ ਹੀ ਫਰਕ ਸੀ ਪਰ ਪੂਰਾ ਗੁਰੂ ਬਰਦਾਸ਼ਤ ਨਹੀਂ ਕਰ ਸਕਿਆ ।

[ਸੂਰਜ ਪ੍ਰਕਾਸ਼ ਵਿਚੋਂ, ਰੁਤ ਤਿੰਨ, ਅੰਸੂ ੩੪ ਦਾ ਪ੍ਰਸੰਗ ਭਾਵ]

ਇਹ ਗੱਲ ਮੰਨਣ ਯੋਗ ਹੈ ਕਿ ਸ੍ਰੀ ਗ੍ਰੰਥ ਸਾਹਿਬ ਬ੍ਰਹਮ ਗਿਆਨ ਦਾ ਭੰਡਾਰਾ ਹੈ । ਇਹ ਪੂਰੇ ਗੁਰੂ ਦੀ ਰਚਨਾ ਹੈ । ਇਸ ਵਿਚ ਪੂਰਨ ਬ੍ਰਹਮ ਗਿਆਨ ਦੀ ਖੋਜ ਭਰੀ ਹੋਈ ਹੈ । ਜਿਤਨੀਆਂ ਵੀ ਮੁਕਤ ਹੋਣ ਦੀਆਂ ਜੁਗਤੀਆਂ ਹਨ, ਇਸ ਵਿਚ ਭਰਪੂਰ ਹਨ । ਪ੍ਰੰਤੂ ਇਹ ਸਿਖ ਨੂੰ ਸਮਝਾਉਣ ਤੋਂ ਅਸਮਰਥ ਹੈ । ਇਸੇ ਵਾਸਤੇ ਸਿਖ ਨੂੰ ਦੇਹਧਾਰੀ ਗੁਰੂ ਦੀ ਲੋੜ ਪੈਂਦੀ ਹੈ । ਬ੍ਰਹਮ ਗਿਆਨੀ ਗੁਰੂ ਹੀ ਮਸਲੇ ਹਲ ਕਰਦਾ ਹੈ ।

ਡਾ: ਜਸਬੀਰ ਸਿੰਘ ਆਹਲੂਵਾਲੀਆ ਨੇ ਇਕ ਗੱਲ ਪਤੇ ਦੀ ਕਹੀ ਹੈ ਕਿ ਖਾਲਸਾ ਤੰਤਰ ਲੋਕ ਤੰਤਰ ਦਾ ਆਦਰਸ਼ਕ ਰੂਪ ਹੈ । ਇਹ ਗੱਲ ਮੰਨਣ ਯੋਗ ਹੈ ਕਿਉਂਕਿ ਅਜ ਕਲ ਦੇ ਲੋਕਤੰਤਰ ਰਾਜ ਵਿਚ ਭ੍ਰਿਸ਼ਟਾਚਾਰ, ਬੇਈਮਾਨੀ, ਕੁਰਸੀ ਦੀ ਹਵਸ ਤੇ ਹੋਰ ਕਈ ਬਦਕਰਤੂਤਾਂ ਭਰੀਆਂ ਪਈਆਂ ਹਨ । ਇਹਨਾਂ ਵਿਚ ਅੱਜ ਦਾ ਖਾਲਸਾ ਲੋਕ-ਤੰਤਰ ਵੀ ਕਿਸੇ ਗੱਲੋਂ ਘੱਟ ਨਹੀਂ । ਗੁਰਦੁਆਰਾ ਚੋਣਾਂ ਸਮੇਂ ਖਾਲਸਾ ਲੋਕਤੰਤਰ, ਦਾ ਅੱਛੀ ਤਰ੍ਹਾਂ ਪੋਲ ਖੁਲ੍ਹ ਜਾਂਦਾ ਹੈ । ਇਹ ਦੇਹਧਾਰੀ ਸਤਿਗੁਰੂ ਅਤੇ ਗੁਰੂ ਗ੍ਰੰਥ ਸਾਹਿਬ ਦੇ ਖਾਲਸੇ ਵਿਚ ਫਰਕ ਹੈ । ਸਿਰ ਤੇ ਦੇਹਧਾਰੀ ਗੁਰੂ ਦੀ ਅਣਹੋਂਦ ਦਾ ਹੀ ਸਿੱਟਾ ਹੈ ਕਿ ਗੁਰਦੁਆਰੇ ਸਿਆਸਤ ਦਾ ਅਖਾੜਾ ਬਣੇ ਪਏ ਹਨ ।

ਵੀਰ ਜੀ ਸੰਗਤ ਗੁਰੂ ਦਾ ਪਰਛਾਵਾਂ ਹੈ । ਜਿੰਨਾ ਚਿਰ ਗੁਰੂ ਸਿਰ ਤੇ ਹੈ ਉਸ ਦਾ ਭੈ ਅਤੇ ਪ੍ਰਤਾਪ ਹੋਣ ਕਰਕੇ ਸੰਗਤ ਉਸਦੇ ਆਸਰੇ ਰਹਿੰਦੀ ਹੈ, ਜਿਵੇਂ ਪਾਤਸ਼ਾਹ ਦੇ ਅਧੀਨ ਫ਼ੌਜ ਰਹਿੰਦੀ ਹੈ । ਸਤਿਗੁਰਾਂ ਨੇ ਬਾਣੀ ਵਿਚ ਏਸੇ ਕਰਕੇ ਲਿਖਿਆ ਹੈ :

ਸਿਰਿ ਊਪਰਿ ਠਾਢਾ ਗੁਰੁ ਸੂਰਾ ॥ ਨਾਨਕ ਤਾਕੇ ਕਾਰਜ ਪੂਰਾ ॥

[ਗਉੜੀ ਮਹਲਾ ੫, ਆਦਿ ਗ੍ਰੰਥ, ਪੰਨਾ ੨੩੩]

ਦੇਹਧਾਰੀ ਗੁਰੂ ਬਿਨਾਂ ਭੈ ਨਹੀਂ ਹੋ ਸਕਦਾ ਕਿਉਂਕਿ ਅੱਜ ਇਹ ਪ੍ਰਤੱਖ ਮਿਸਾਲ ਸਾਹਮਣੇ ਆ ਗਈ ਹੈ ਕਿ ਸ੍ਰੀ ਗ੍ਰੰਥ ਸਾਹਿਬ ਥਲੇ ਰਖ ਕੇ ਗ੍ਰੰਥੀ ਅਫੀਮ ਵੇਚਦੇ ਅਤੇ ਸ਼ਰਾਬ ਪੀ ਕੇ ਪਾਠ ਕਰਦੇ ਤੇ ਧਰਮਸਾਲਾ ਵਿਚ ਰਖ ਕੇ ਸ਼ਰਾਬ ਵੇਚਦੇ ਦਾਸ ਨੇ ਅੱਖੀਂ ਡਿਠੇ ਹਨ । ਮਿਸਾਲ ਦੇ ਤੌਰ ਤੇ ਚਕ ੧੫ ਐਫ ਐਫ ਜ਼ਿਲਾ ਗੰਗਾਨਗਰ ਦੇ ਗੁਰਦਵਾਰੇ ਦਾ ਗ੍ਰੰਥੀ ਹੀ ਸਾਰੇ ਪਿੰਡ ਨੂੰ ਸ਼ਰਾਬ ਸਪਲਾਈ ਕਰਦਾ ਰਿਹਾ ਹੈ, ਦਾਸ ਨੇ ਅੱਖੀਂ ਡਿਠਾ ਹੈ । ਏਸ ਵਾਸਤੇ ਦੇਹਧਾਰੀ ਗੁਰੂ ਦੇ ਭੈ ਬਿਨ ਭਗਤੀ ਨਹੀਂ ਹੋ ਸਕਦੀ ਤੇ ਭਗਤੀ ਬਿਨਾਂ ਗਿਆਨ ਨਹੀਂ ਹੋ ਸਕਦਾ ਅਤੇ ਗਿਆਨ ਬਿਨਾਂ ਮੁਕਤੀ, ਭਾਵ ਜਨਮ ਮਰਨ ਦੇ ਗੇੜੇ ਨਹੀਂ ਮੁਕ ਸਕਦੇ ।

ਗੁਰੂ ਜੀ ਦਾ ਫਰਮਾਨ ਹੈ :

ਗੁਰ ਕੇ ਭੈ ਕੇਤੇ ਜਨ ਨਿਸਤਰੇ ਜੀਵਨ ਪਦਵੀ ਪਾਇ ॥

## ਫਰੀਦ ਕੋਟ ਵਾਲੇ ਟੀਕੇ ਦੁਆਰਾ ਕੀਤੇ ਗਏ ਅਰਥਾਂ ਦੁਆਰਾ ਦੇਹਧਾਰੀ ਗੁਰੂ ਸਿਧ

ਜੋ ਏਥੇ ਤਕ ਦੇਹਧਾਰੀ ਗੁਰੂ ਦਾ ਮੰਡਨ ਅਤੇ ਸ਼ਬਦ ਗੁਰੂ ਦੇ ਖੰਡਨ ਵਿਚ ਸ਼ਬਦ ਗੁਰੂ ਜੀ ਦੇ ਹੀ ਸ਼ਬਦਾਂ ਦੁਆਰਾ ਕੀਤਾ ਗਿਆ ਹੈ, ਏਸ ਵਿਚ ਹੋਰ ਲੋੜ ਜਾਂ ਗੁੰਜਾਇਸ਼ ਨੂੰ ਥਾਂ ਤਾਂ ਨਹੀਂ ਰਹੀ, ਪਰ ਸਿੰਘ ਸਭਾਈ ਵੀਰਾਂ ਨੂੰ ਇਕ ਮੌਕਾ ਜ਼ਰੂਰ ਮਿਲ ਜਾਊ ਕਿ ਪਿਛੇ ਦਿਤੇ ਸ਼ਬਦਾਂ ਦੇ ਅਰਥ ਸਹੀ ਨਹੀਂ ਕੀਤੇ ਗਏ, ਇਸ ਵਾਸਤੇ ਸਿੰਘ ਸਭਾਈ ਵੀਰਾਂ ਵਲੋਂ ਹੀ ਕੀਤੇ ਗਏ ਸ੍ਰੀ ਗ੍ਰੰਥ ਸਾਹਿਬ ਦੇ ਟੀਕੇ ਫਰੀਦ ਕੋਟ ਵਾਲੇ ਵਿਚੋਂ ਵੀ ਕੁਝ ਨਮੂਨੇ ਪੇਸ਼ ਜਾਂਦੇ ਹਨ।

ਫਰੀਦ ਕੋਟ ਦੇ ਟੀਕੇ ਦਾ ਪੰਨਾ ੫੦੭ ਜਿਲਦ ਚੌਥੀ

ਸਲੋਕ ਮਹਲਾ ੨

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨਾ ਕੁੰਜੀ ਹੱਥ ॥

ਭਾਵ ਅਰਥ ਮਨ ਕੋਠਾ ਹੈ, ਅਸਥੂਲ ਤਨ ਉਪਰ ਛਤ ਪੜੀ ਹੈ, ਰਾਗ ਦ੍ਵੇਖ ਰੂਪੀ ਵਾ ਆਸਾ ਅੰਦੇਸ਼ਾ ਤਖਤੇ ਹੈ ਔਰ ਅਗਿਆਨ ਰੂਪੀ (ਨਿਵਲ) ਜਿੰਦਰਾ ਲਗਾ ਹੂਆ ਹੈ, ਅਰ ਗੁਰੋਂ (ਪਾਹੂ) ਪਾਸ ਬ੍ਰਹਮ ਵਿਦਿਆ ਰੂਪੀ ਕੁੰਜੀ ਹੈ, ਇਸ ਵਾਸਤੇ ਸ੍ਰੀ ਗੁਰੂ ਅੰਗਦ ਦੇਵ ਜੀ ਕਹਿੰਦੇ ਹੈ, ਗੁਰੋਂ ਬਿਨਾਂ ਮਨ ਰੂਪੀ ਕੋਠੇ ਕਾ ਤਾਕ ਨਹੀਂ ਖੁਲਤਾ, ਕਿਉਂਕਿ ਵਹ ਕੁੰਜੀ ਔਰ ਕਿਸੀ ਕੇ ਹਾਥ ਨਹੀਂ ਹੈ, ਭਾਵ ਕਿ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸ਼ਟੀ ਗੁਰੂ ਸੇ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ। ਸਵਾਲ : ਹੁਣ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨੌਣ ਵਾਲੇ ਵੀਰ ਫਰਮੌਣ ਕਿ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸ਼ਟੀ ਗੁਰੂ ਕਾ ਸਰੂਪ ਕੈਸਾ ਹੁੰਦਾ ਹੈ, ਕੀ ਉਹ ਦੇਹਧਾਰੀ ਸਰੂਪ ਹੈ ਕਿ ਸ੍ਰੀ ਗ੍ਰੰਥ ਸਾਹਿਬ ਦਾ ਸਰੂਪ ਹੈ, ਕੀ ਜਵਾਬ ਹੈ ? ਬ੍ਰਹਮ ਸਰੋਤ੍ਰੀ ਗੁਰੂ ਉਹ ਹੈ ਜੋ ਬ੍ਰਹਮ ਵਿਦਿਆ ਦਾ ਵਿਖਿਆਤਾ ਹੋਵੇ। ਸਾਰ ਅਸਾਰ ਦਾ ਬੋਧਕ ਹੋਵੇ, ਅਤੇ ਜੀਵ ਈਸ਼ਵਰ ਦੇ ਭੇਦ ਦਾ ਖੁਲਾਸਾ ਕਰਕੇ ਗਿਆਨ ਕਰਵਾ ਸਕੇ ਅਤੇ ਅਦਵੈ ਅਮਲ ਬ੍ਰਹਮ ਸਰੂਪ ਆਤਮਾ ਦਾ ਬੋਧ ਕਰਵਾ ਸਕਦਾ ਹੋਵੇ, ਅਤੇ ਬ੍ਰਹਮ ਨੇਸ਼ਟੀ ਦਾ ਭਾਵ ਹੈ ਕਿ ਜਿਸ ਨੇ (ਪ੍ਰੈਕਟੀਕਲ) ਅਭਿਆਸ ਦੁਆਰਾ ਅੰਤਰਮੁਖੀ ਬਿਰਤੀ ਕਰਕੇ ਆਪਣੇ ਸਰੂਪ ਨੂੰ (ਅਨਭਵ) ਲਖ ਲਿਆ ਹੈ ਔਰ ਉਸ ਸਰੂਪ ਨੂੰ ਆਪਣੇ ਵਿਚ (ਮਨ) ਬਿਰਤੀ ਨੂੰ ਲੀਨ ਕਰਕੇ ਭਾਵ ਨਿਰਵਿਕਲਪ ਸਮਾਧੀ ਵਿਚ ਅਪਣੇ ਸਰੂਪ ਅਨੰਦ ਦਾ ਅਨੰਦ ਮਾਣ ਲਿਆ ਹੈ। ਸੋ ਬ੍ਰਹਮ ਨੇਸ਼ਟੀ

ਹੈ ਭਾਵ ਉਸ ਨੇ ਬ੍ਰਹਮ ਨਿਸਚੇ ਕਰ ਲਿਆ ਹੈ। ਉਪਰ ਲਿਖੀਆਂ ਦੋਵੇਂ ਗੱਲਾਂ ਜਿਸ ਮਹਾਂਪੁਰਖ ਵਿਚ ਹਨ ਸੋ ਪੂਰਾ ਗੁਰੂ ਸ਼ਾਸਤਰ ਅਨੁਸਾਰ ਹੈ ਤੇ ਓਹੋ ਹੀ ਸਿੱਖ ਦੀ ਚੁਰਾਸੀ ਕਟ ਸਕਦਾ ਹੈ। ਕੀ ਇਹ ਉਪਰ ਲਿਖੇ ਗੁਣ ਚਿੰਨ੍ਹ ਬ੍ਰਹਮ ਨੇਸ਼ਟੀ ਬ੍ਰਹਮ ਸਰੋਤ੍ਰੀ (ਅੰਤਰਮੁਖੀ ਬਿਰਤੀ) ਨਿਰਵਿਕਲਪ ਸਮਾਧੀ ਆਪਣੇ ਸਰੂਪ ਦਾ ਆਨੰਦ ਸ੍ਰੀ ਗਰੰਥ ਸਾਹਿਬ ਨੂੰ ਵੀ ਹਾਸਲ ਹੈ ? ਬਿਲਕੁਲ ਨਹੀਂ। ਜਿਸ ਵਸਤੂ ਵਿਚ ਅੰਤਸ਼ਕਰਣ ਨਹੀਂ ਉਸ ਵਿਚ ਉਪਰ ਲਿਖੇ ਗੁਣ ਚਿੰਨ੍ਹ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਦਸਮੇਸ਼ ਪਾਤਸ਼ਾਹ ਜੀ ਲਿਖਦੇ ਹਨ :

ਜਉ ਜੀਅ ਹੋਤ ਦੇਤ ਕਛ ਤੁਹਿ ਕਰ ਮਨ ਬਚ ਕ੍ਰਮ ਬਿਚਾਰ ॥
ਕੇਵਲ ਏਕ ਸਰਣਿ ਸੁਆਮੀ ਬਿਨੁ ਯੌ ਨਾ ਕਤਹਿ ਉਬਾਰ ॥

[ਦੇਵ ਗੰਧਾਰੀ ਪਾਤਸ਼ਾਹੀ ੧੦, ਦਸਮ ਗਰੰਥ ਸਾਹਿਬ]

ਹੇਠ ਲਿਖੇ ਸ਼ਬਦਾਂ ਦੇ ਅਰਥ ਵੀ ਟੀਕਾ ਫਰੀਦ ਕੋਟ ਦੀ ਨਕਲ ਹੈ।

[ਪੰਨਾ ੩੫੫, ੧੯੩੦ ਵਾਲੀ ਬੀੜ ਦਾ]

ਪੰਡਿਤ ਪੜਹਿ ਵਖਾਣਹਿ ਵੇਦੁ ॥ ਅੰਤਰਿ ਵਸਤੁ ਨ ਜਾਣਹਿ ਭੇਦੁ ॥
ਗੁਰ ਬਿਨ ਸੋਝੀ ਬੂਝ ਨ ਹੋਇ ॥ ਸਾਚਾ ਰਵ ਰਹਿਆ ਪ੍ਰਭ ਸੋਇ ॥

[ਪੰਨਾ ੩੫, ਟੀਕਾ ਫਰੀਦ ਕੋਟ]

ਭਾਵ ਅਰਥ : ਪਡਤ ਪੜਤੇ ਹੈਂ ਬੇਦ, ਔਰ ਉਨੀ ਵੇਦੋਂ ਕਾ ਵਖਿਆਨ ਵੀ ਕਰਤੇ ਹੈ, ਪ੍ਰੰਤੂ ਜੋ ਵਸਤੂ ਬੇਦ ਵਾ ਅੰਤਸ਼ਕਰਣ ਮੇ ਹੈ ਸਾਰ ਰੂਪ, ਤਿਸ ਕੋ ਨਹੀਂ ਜਾਣਤੇ, ਵਾਸਤਵ ਵਿਚਾਰੀਏ ਤੋ ਸੋ ਸਚਾ ਗੁਰੋਂ ਸੇ ਪੂਛੇ ਬਿਨਾਂ ਬੂਝ ਭਾਵ ਅਪ੍ਰੋਕਸ਼ ਗਿਆਨ ਨਹੀਂ ਹੋਤਾ। ਪ੍ਰਭੂ ਸਭ ਮੇਂ ਰਮਣ ਕਰ ਰਿਹਾ ਹੈ।

ਹੋਰ ਪ੍ਰਮਾਣ ਟੀਕਾ ਫਰੀਦ ਕੋਟ ਜਿਲਦ ਦੂਸਰੀ [ਪੰਨਾ ੩੫ ਰਾਗ ਆਸਾ]

ਯਥਾ : ਆਚਾਰੀ ਨਹੀ ਜੀਤਿਆ ਜਾਇ ॥ ਪਾਠ ਪੜੈ ਨਹੀ ਕੀਮਤਿ ਪਾਇ ॥
ਅਸਟਦਸੀ ਚਹੁ ਭੇਦੁ ਨਾ ਪਾਇਆ ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥

ਅਰਥ : ਨਾਮ ਜਪੇ ਬਿਨਾ, ਔਰ ਆਚਾਰੋਂ ਕਰ ਪ੍ਰਮੇਸਰ ਜੀਤਾ ਨਹੀਂ ਜਾਤਾ ਅਰਥਾਤ ਪ੍ਰਾਪਤ ਨਹੀਂ ਹੋਤਾ ਔਰ ਪਾਠੋਂ ਕੇ ਪੜ੍ਹਨੇ ਸੇ ਕੀਮਤ ਨਹੀਂ ਪਾਈ ਜਾਤੀ, ਅਰਥਾਤ ਯਥਾਰਥ ਕੋ ਬੋਧ ਨਹੀਂ ਹੋਤਾ। ਅਸਟਦਸੀ ਅਠਾਰੋਂ ਪ੍ਰਾਣੋਂ ਨੇ ਭੀ ਔਰ ਚਾਰ ਬੇਦੋਂ ਨੇ ਭੀ ਵਾਇਨੋਂ, ਪਾਠਕੋਂ ਨੇ ਭੀ ਭੇਦ ਨਹੀਂ ਪਾਇਆ। ਸ੍ਰੀ ਗੁਰੂ ਜੀ ਕਹਿਤੇ ਹੈਂ, ਐਸਾ ਜੋ ਬ੍ਰਹਮ ਹੈ ਸੋ ਹੇ ਪੰਡਤ, ਸਤਿਗੁਰਾਂ ਨੇ ਦਿਖਾਇਆ ਹੈ। ਭਾਵ ਇਹ ਕਿ ਬਿਨਾਂ ਸਤਿਗੁਰੋਂ ਕੇ ਕਿਤਨੇ ਹੀ ਕਰਮ ਕਰੋ ਬੋਧ ਨਹੀ ਹੋਤਾ।

ਹੋਰ ਪ੍ਰਮਾਣ ਟੀਕਾ ਫਰੀਦ ਕੋਟ ਜਿਲਦ ਦੂਸਰੀ ॥

[ਪੰਨਾ ੧੯੨, ਆਸਾ ਰਾਗ]

ਯਥਾ ਬੇਦ ਕਤੇਬ ਸੰਸਾਰ ਹਭਾ ਹੂ ਬਾਹਰਾ ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥।

ਅਰਥ : ਬੇਦ ਕਤੇਬ ਕੁਰਾਨ ਆਦਕ ਔਰ ਸੰਸਾਰ ਇਨ ਸਭ ਤੇ ਅਲੱਗ ਹੈ ਮੇਰਾ ਦਾਸ ਕਾ ਪਾਤਸ਼ਾਹੁ । ਸਾਛੀ ਰੂਪ ਪ੍ਰਗਟ ਦਿਖਾਈ ਪੜਤਾ ਹੈ ।

ਖਾਸ ਗੀਤਾ ਮੇ ਭੀ ਕਹਾ ਹੈ ਬੇਦ ਤ੍ਰਿਗੁਣ ਪਦ ਕੋ ਕਹਿਤਾ ਹੈ, ਨਿਸਤ੍ਰੈ ਗੁਣ ਪਦ ਕੋ ਪ੍ਰਾਪਤ ਕਰੋ ।

ਨਾਰਦ ਜੀ ਨੇ ਭੀ ਅਪਨੇ ਸੂਤ੍ਰ ਮੇ ਕਹਾ ਹੈ ਕਿ ਜੋ ਪ੍ਰਭ ਕੇ ਅਨਗਾਮੀ ਹੈਂ ਉਨ ਕੋ ਬੇਦ ਕਾ ਭੀ ਤਿਆਗ ਹੋ ਜਾਤਾ ਹੈ ।

ਸੂਤ੍ਰ ਤ੍ਰੀ ਭਾਗਵਤ ਮੇ ਭੀ ਸਾਛਿਆਤ ਬੇਦ ਕਹਿਤੇ ਹੈਂ ਕਿ ਭਗਵਾਨ ਹਮ ਆਪ ਕੋ ਕਹਿ ਨਹੀਂ ਸਕਤੇ ਕਿ ਯਥਾਰਥ ਏਹ ਹੈ ।

ਦਸਮ ਪਾਤਸ਼ਾਹ ਕਾ ਬਚਨ :

ਬੇਦ ਭੇਦ ਨਹੀਂ ਲਖੈ ਬ੍ਰਹਮ ਬ੍ਰਹਮਾ ਨਹੀ ਬੂਝੈ ॥

ਭਾਵ ਏਹ ਕਿ ਬ੍ਰਹਮ ਮਨ ਬਾਣੀ ਕਾ ਵਿਸ਼ਯ ਨਹੀਂ ਔਰ ਬੇਦ ਤਿਸਕੇ ਕੀਏ ਹੈਂ ।

ਯਥਾ : ਨਾਨਕ ਕਰਤੇ ਕੀ ਮਿਤ ਨ ਜਾਨੈ ਕੀਆ ॥ [ਸੁਖਮਨੀ ਸਾਹਿਬ]

ਹੋਰ ਪ੍ਰਮਾਣ ਟੀਕਾ ਫਰੀਦ ਕੋਟ ਤੀਸਰੀ ਜਿਲਦ ॥ [ਪੰਨਾ ੧੩੦੭]

ਮੂਲ : ਵਾਚਹਿ ਪੁਸਤਕ ਵੇਦ ਪੁਰਾਨਾ ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾ ॥

ਅਰਥ : ਵੇਦ ਪੁਰਾਣੋਂ ਕੇ ਪੁਸਤਕੋਂ ਕੋ ਏਕ ਵਾਚਤੇ ਹੈਂ ਏਕ ਬਹਿ ਕਰ ਕਾਨੋਂ ਦੁਆਰਾ ਸੁਨਤੇ ਹੈ ।

ਮੂਲ : ਅਜਗਰ ਕਪਟੁ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ ॥

ਅਰਥ : ਅਜਗਰ ਭਾਰੀ ਕਪਟ ਗੰਠ ਕੀ ਪੜੀ ਹੂਈ ਕਹੁ ਕੈਸੇ ਖੁਲੇ ਬਿਨਾਂ ਸਤਿਗੁਰੋਂ ਕੇ । ਨ ਸੁਨਨੇ ਵਾਲੇ ਔਰ ਨ ਸੁਨਾਵਨੇ ਵਾਲੇ ਨੇ ਤੱਤ ਕੋ ਪਾਇਆ ਹੈ ।

ਹੋਰ ਪ੍ਰਮਾਣ ਟੀਕਾ ਫਰੀਦ ਕੋਟ :

ਯਥਾ : ਬੇਦ ਬਾਦ ਨ ਪਾਖੰਡ ਅਉਧੂ ਗੁਰਮੁਖਿ ਸਬਦੁ ਬੀਚਾਰੀ ॥

ਅਰਥ : ਹੇ ਅਵਧੂ ਜੋ ਗੁਰੋਂ ਦਵਾਰਾ ਸਬਦ ਕੇ ਬੀਚਾਰੀ ਹੂਏ ਹੈ, ਬੇਦੋਂ ਕਾ ਝਗੜਾ ਔਰ ਪਾਖੰਡ ਉਨ ਮੇਂ ਨਹੀਂ ਹੈ ॥ [ਪੰਨਾ ੯੭੯]

ਜਿਲਦ ਤੀਸਰੀ, ਹੋਰ ਪ੍ਰਮਾਣ ਟੀਕਾ ਫਰੀਦ ਕੋਟ : [ਪੰਨਾ ੭੫੭]

ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰ ਕਵਣ ਬੁਝੈ ਬਿਧਿ ਜਾਣੈ ॥

[ਰਾਮਕਲੀ ਮਹਲਾ ੧]

ਟੀਕਾਕਾਰ ਗਿਆਨੀ ਜੀ ਫਰੀਦ ਕੋਟ ਵਾਲੇ ਉਪ੍ਰੋਕਤ ਸਬਦ ਦੇ ਵਿਚ ਜੀਵ ਬ੍ਰਹਮ ਦੀ ਏਕਤਾ ਵਖਾਂਦੇ ਹੋਏ ਏਸ ਸ਼ਬਦ ਦੀ ਪੰਜਵੀਂ ਪੰਕਤੀ ਜੋ ਇਸ ਪ੍ਰਕਾਰ ਹੈ,

ਯਥਾ : ਤਾਕੀ ਗਤਿ ਮਿਤਿ ਅਵਰ ਨ ਜਾਣੈ ਗੁਰ ਬਿਨ ਸਮਝ ਨ ਹੋਈ, ਦਾ ਅਰਥ ਇਸ ਪ੍ਰਕਾਰ ਕੀਤਾ ਹੈ । ਅਰਥ : ਬ੍ਰਹਮਗਿ: ਦੀ ਦੇਹ ਵਿਚ ਜੋਤ ਜਗਦੀ ਤੇ ਦੂਜੀ ਜੋਤ ਜਗੇਗੀ - ਦੀਵੇ ਤੇਲ ਬਤੀ ਦੇਹ ਹੈ ਜੋਤ ਨਿਰਗੁਣ - ਜੋਤ ਤੇ ਬਗੈਰ ਦੀਵਾ ਨਹੀਂ - ਦੀਵੇ ਤੇ ਬਗੈਰ ਜੋਤ ਬਣ ਗਈ - ਜਾਂ ਜੋਤੀ ਜੋਤ ਰਲੀ ਤੇ ਦੂਜੀ ਬੁਝੀ ਜੋਤ ਨੂੰ ਨਹੀਂ ਜਗਾ ਸਕੇਗੀ - ਮੁੜ ਦੀਵਾ ਬਤੀ ਤੇਲ ਚਾਹੇ ਫੇਰ ਜੋਤ

ਖਾਸ ੫੮

ਜੋ ਇਸ ਪੂਰਬ ਕਹੇ ਬੀਚਾਰ ਕੀ ਪ੍ਰਾਪਤੀ ਕੀ ਮਰਿਯਾਦਾ ਤਤ ਬੇਤਾ ਤੋਂ ਬਿਨਾਂ (ਅਵਰ) ਔਰ ਨਹੀਂ ਜਾਨਤਾ। ਪ੍ਰਸ਼ਨ : ਕਾਹੇ ਤੇ ? ਉਤ੍ਰ : ਬ੍ਰਹਮ ਨੇਸ਼ਟੀ ਔਰ ਬ੍ਰਹਮ-ਸ੍ਰੋਤ੍ਰੀ ਗੁਰੋਂ ਕੇ ਉਪਦੇਸ ਤੇ ਬਿਨਾ ਪੂਰਵੋਕਤ ਗਿਆਨ ਕੀ ਸਮਝ ਨਹੀਂ ਹੋਤੀ ਭਾਵ ਏਹ ਹੈ ਆਤਮਾਂ ਮੇ ਅਸੱਤ[1] ਪ੍ਰਪੰਚ ਕੀ ਅਧਿਸ਼ਤਾ[2] ਔਰ ਅਨਾਤਮਾ ਮੇ ਆਤਮਾ ਕੀ ਅਧਿਸ਼ਟਾਨਤਾ[3] ਕੀ ਗਿਆਤ[4] ਬਿਨਾਂ ਗੁਰ ਉਪਦੇਸ ਤੇ ਨਹੀਂ ਹੋਤੀ ਕਿੰਤੂ ਗੁਰ ਉਪਦੇਸ ਤੇ ਹੀ ਹੋਤੀ ਹੈ।

ਮੂਲ : ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥

ਅਰਥ : ਬ੍ਰਹਮ ਮਹਿ ਕਲਪਤ[5] ਤਦਾਤਮਾ ਸੇ ਮਾਇਆ[6] ਕਾ ਔਰ (ਨਾਰ) ਮਾਇਆ ਮੇ ਕਲਪਤ ਤਦਾਤਮਾ ਸੇ ਬ੍ਰਹਮ ਮੇ ਸੰਸਾਰ ਕਾ ਅਧਿਆਸ[7] ਹੋਤਾ ਹੈ। ਸ਼ੰਕਾ : ਨੰਨੂ ਹਮ ਕੈਸੇ ਜਾਣੇ, ਤਿਸ ਪਰ ਕਹਿਤੇ ਹੈਂ, ਬ੍ਰਹਮ ਬੇਤਾ ਮਹਾਤਮਾ ਸੇ ਪੂਰਬ ਕਹੇ ਜੁਗਤੀ ਸਿਧ ਬ੍ਰਹਮ ਗਿਆਨ ਕੋ (ਬੂਝੋ) ਪੂਛੋ, ਔਰ ਪੂਛ ਕਰ ਸੰਸੇ ਵਿਪ੍ਰਜੈ[8] ਸੇ ਰਹਿਤ ਹੋਇ ਕਰ ਨਿਸਚੇ ਕਰੋ, ਪੁਨ ਪੂਛਨੇ ਕਾ ਪ੍ਰਕਾਰ ਦਿਖਾਵਤੇ ਹੈ।

ਮੂਲ : ਧੁਨਿ ਮਹਿ ਧਿਆਨੁ ਧਿਆਨੁ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥

ਅਰਥ : ਉਨ ਮਹਾਤਮਾਓਂ ਕੇ ਓਪਦੇਸ਼ ਰੂਪ ਬਾਣੀ ਵਿਖੇ ਧਿਆਨ ਕਰਨੇ ਸੇ ਉਸ ਧਿਆਨ, ਤਤ ਕਥਨ, ਤਤ ਚਿੰਤਨ, ਤਤ ਪ੍ਰਬੋਧ ਰੂਪ ਧਿਆਨ ਮੇਂ ਜਾਨਿਆ ਜਾਤਾ ਹੈ, ਕਿਉਂਕਿ ਉਨ ਗੁਰਮੁਖੋਂ ਕੀ (ਕਹਾਨੀ) ਬਾਣੀ ਕਹਿਣੇ ਤੇ ਪਰੇ ਹੈ ਅਰਥਾਤ ਅਵਿਸ਼ੇ ਬ੍ਰਹਮ ਕੋ ਵਿਸ਼ਯ ਕਰਾਣ ਵਾਲੀ ਹੈ ਭਾਵ ਅਮੋਲਕ ਹੈ।

ਮੂਲ : ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ॥

ਅਰਥ : ਕਾਹੇ ਤੇ ਉਨ ਕੇ ਮਨ ਮੇ (ਜੋਤ) ਬ੍ਰਹਮ ਕਾ ਸਾਖਿਆਤਕਾਰ[9] ਹੈ ਤਿਸੀ ਤੇ ਉਸ ਜੋਤ ਬ੍ਰਹਮ ਮੇ ਉਨਕਾ ਮਨ ਲੀਨ ਰਹਿਤਾ ਹੈ, ਤਾਂਤੇ ਹੇ ਭਾਈ ਐਸੇ ਸਰੇਸ਼ਟ ਪੁਰਖੋਂ ਕੋ ਜੋ ਮਮੁਖੂ ਗੁਰ ਭਾਵਨਾ ਕਰ ਮਿਲੇ ਹੈ।

ਮੂਲ : ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦ ਲਿਵ ਲਾਈ ॥

ਅਰਥ : ਇਸੀ ਤੇ ਸ੍ਰੀ ਗੁਰੂ ਜੀ ਕਹਿਤੇ ਹੈ ਮੈਂ ਤਿਨ ਕੇ ਸਦੀਵ ਬਲਿਹਾਰੇ ਜਾਤਾ ਹੂੰ ਭਾਵ ਜਿਨ ਸਿਖੋਂ ਨੇ ਗੁਰੂ ਕੋ ਤਨ ਮਨ ਧਨ ਅਰਪਨ ਕਰਕੇ ਗੁਰ ਉਪਦੇਸ਼ ਦੁਆਰਾ ਬ੍ਰਹਮ ਕੋ ਆਤਮਾ ਰੂਪ ਜਾਨ ਕਰ ਬਿਰਤੀ ਲਗਾਈ ਹੈ ਵੋਹ ਧੰਨਤਾ ਜੋਗ ਹੁਏ ਹੈ।

ਹੁਣ ਸ੍ਰੀ ਗਰੰਥ ਸਾਹਿਬ ਦੇ ਸਿਖ ਇਹ ਕਿਰਪਾ ਕਰਕੇ ਫਰਮੌਣ ਕਿ ਏਹ ਉਪਰ ਲਿਖੇ ਵਾਕ ਬ੍ਰਹਮ ਸ੍ਰੋਤਰੀ ਬ੍ਰਹਮ ਨੇਸ਼ਟੀ ਬ੍ਰਹਮ ਬੇਤਾ ਮਹਾਤਮਾ ਬ੍ਰਹਮ ਗਿਆਨੀ ਗੁਰੂ ਵਾਕ ਦੇਹਧਾਰੀ ਗੁਰੂ ਦੇ ਵਾਚਕ ਹਨ ਜਾਂ ਏਹ ਸ੍ਰੀ ਗਰੰਥ ਸਾਹਿਬ ਨੂੰ ਸੰਬੋਧਨ ਕਰਦੇ ਹਨ ? ਬਾਣੀ ਵਿਚ ਜਿਥੇ ਵੀ ਗੁਰੂ ਜਾਂ ਸਤਿਗੁਰੂ ਪਦ ਲਿਖਿਆ ਮਿਲਦਾ ਹੈ, ਆਪ ਫਟਾ ਫਟ ਕਬਜ਼ਾ ਕਰ ਲੈਂਦੇ ਹੋ ਕਿ ਇਹ ਇਸ਼ਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਲ ਹੈ। ਪਰ ਏਥੇ ਤੇ ਟੀਕਾਕਾਰਾਂ ਨੇ ਆਪ ਦੀ ਦਾਲ ਗਲਣ ਨਹੀਂ ਦਿਤੀ ਅਤੇ ਇਹ ਟੀਕਾਕਾਰ ਵੀ ਆਪ ਜੀ ਦੀ ਸੰਮਤੀ ਦੇ ਹਨ, ਪਰ ਏਹ ਪੂਜਾ ਦੇ ਚਸਕਈ ਤੇ ਕੁਰਸੀ ਦੇ ਹਵਸੀ ਨਹੀਂ ਹਨ। ਹੁਣ ਕਿਸ ਨੂੰ ਗੁਰੂ ਮੰਨਣਾ ਜੇ ?

---

1. ਝੂਠਾ, ਮਿਥਿਆ, 2. ਅਧਾਰਤਾ ਭਾਵ ਆਸਰਾ, 3. ਭਰਮ, 4. ਸਮਝ ਭ੍ਰਾਂਤੀ (ਭਰਮ) 5. ਝੂਠਾ, 6. ਸਬੰਧ, 7. ਭਰਮ 8. ਉਲਟੀ ਬੁਧ, 9. ਪ੍ਰਕਾਸ਼।

ਮਸਕੀਨ ਜੀ

ਹੁਣ ਮੈਂ ਇਕ ਹੋਰ ਅਖੀਂ ਡਿਠਾ ਨਵਾਂ ਪ੍ਰਮਾਣ ਪਾਠਕਾਂ ਦੇ ਪੇਸ਼ ਕਰਦਾ ਹਾਂ ਜੋ ਅਜ ਕਲ ਦੇ ਮਸ਼ਹੂਰ ਕਥਾ ਵਾਚਕ ਸ੍ਰੀਮਾਨ ਗਿਆਨੀ ਸੰਤ ਸਿੰਘ "ਮਸਕੀਨ" ਜੀ ਦੀ ਰਚਨਾ ਹੈ ਜਿਸ ਵਿਚ ਆਦਿ ਸ੍ਰੀ ਗਰੰਥ ਸਾਹਿਬ ਜੀ ਨੂੰ (ਸ਼ਬਦ ਗੁਰੂ) ਸਿਧ ਕਰਨ ਵਾਸਤੇ ਅਰਥਾਂ ਦੇ ਅਨਰਥ ਕਰਦਿਆਂ ਅਤੇ ਆਪਣੇ ਸ੍ਰੀਮਾਨ ਦੀ ਪ੍ਰਵਾਹ ਵੀ ਨਾ ਕਰਦਿਆਂ ਕਿੱਥੋ ਦੇ ਪ੍ਰਮਾਣ ਕਿੱਥੇ ਠੇਹਲਦਿਆਂ ਜ਼ਰਾ ਭਰ ਵੀ ਪ੍ਰਵਾਹ ਨਹੀਂ ਕੀਤੀ। ਸੀਮਾਨ ਜੀ ਨੇ ਇਕ ਗੁਰੂ ਚਿੰਤਨ ਨਾਮ ਦੀ ਪੁਸਤਕ ੧੯੭੯ ਦੇ ਮਾਰਚ ਵਿਚ ਲਿਖ ਕੇ ਪ੍ਰਕਾਸ਼ਤ ਕਰਵਾਈ ਹੈ, ਜਿਸ ਵਿਚ ਗੁਰੂ ਸਿਖ ਸਿਰਲੇਖ ਹੇਠ ਇਕ ਪ੍ਰਕਰਣ ਘੜਿਆ ਹੈ, ਜਿਸ ਨੂੰ ਪੜ੍ਹ ਕੇ ਗੁਰਬਾਣੀ ਦਾ ਅਨਾਦਰ ਹੋਇਆ ਵੇਖ ਕੇ ਹਥਲੀ ਪੁਸਤਕ ਦੇ ਲੇਖਕ ਨੂੰ ਭੀ ਕੁਝ ਕਹਿਣਾ ਪਿਆ ਅਤੇ ਸ੍ਰੀਮਾਨ ਮਸਕੀਨ ਜੀ ਪਾਸੋਂ ਕੁਝ ਸਵਾਲਾਂ ਦੇ ਜਵਾਬ ਪੁਛਣੇ ਪਏ ਜੋ ਸੂਝਵਾਨਾਂ ਦੇ ਪੜ੍ਹਨ ਵਾਸਤੇ ਅਤੇ ਵਿਚਾਰਨ ਵਾਸਤੇ ਜ਼ਰੂਰੀ ਹਨ ਅਤੇ ਮਨੋਰੰਜਕ ਭੀ ਹਨ।

**ਜਾਣਕਾਰੀ**

ਸ੍ਰੀਮਾਨ ਗਿਆਨੀ ਸੰਤ ਸਿੰਘ ਜੀ ਮਸਕੀਨ ਜੋ ਕਿ ਅਜਕਲ ਸਿੰਘ ਸਭਾ ਦੇ ਚੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਵੀ ਜੇ ਕਹੇ ਜਾਣ ਤੇ ਕੋਈ ਅਤ ਕਥਨੀ ਨਹੀਂ ਹੋਵੇਗੀ, ਕਿਉਂਕਿ ੧੯੮੨ ਦੀ ਦੀਪ ਮਾਲਾ ਦੇ ਪੁਰਬ ਸਮੇਂ ਸ੍ਰੀ ਅੰਮ੍ਰਿਤਸਰ ਵਡੇ ਹਾਲ ਵਿਚ ਕਥਾ ਕਰਦਿਆਂ ਦੇ ਦਰਸ਼ਨ ਦਾਸ ਨੇ ਵੀ ਕੀਤੇ ਸਨ। ਉਸ ਵਕਤ ਸਿੰਘ ਸਭਾਈ ਮੰਨੇ ਪ੍ਰਮੰਨੇ ਵਿਦਵਾਨ ਵੀ ਤੇ ਹੋਰ ਵੀ ਕਾਫੀ ਵਿਦਵਾਨ ਓਥੇ ਸੁਭਾਏਮਾਨ ਸਨ ਅਤੇ ਕਥਾ ਦੇ ਰਸ ਵਿਚ ਮਸਤ ਹੋਏ ਝੂਮਦੇ ਦਿਸ ਰਹੇ ਸਨ, ਅਤੇ ਵਡਾ ਹਾਲ ਸੰਗਤ ਨਾਲ ਪੂਰਨ ਤੌਰ ਤੇ ਭਰਿਆ ਦਿਸ ਰਿਹਾ ਸੀ, ਅਤੇ ਈਰਖਾ ਤੋਂ ਰਹਿਤ ਹੋ ਕੇ ਵੇਖਦਿਆਂ, ਮਸਕੀਨ ਜੀ ਦਾ ਕਥਾ ਕਰਨ ਦਾ ਢੰਗ ਵੀ ਅਨੋਖਾ ਸੀ ਜੋ ੧੪ ਗੁਣ ਕਥਾ ਵਾਚਕ ਦੇ ਸ਼ਾਸਤ੍ਰ ਅਨੁਸਾਰ ਹਨ ਸੋ ਸੰਪੂਰਨ ਸਨ, ਅਤੇ ਮੇਰੇ ਮਨ ਨੂੰ ਵੀ ਮਸਕੀਨ ਜੀ ਹੋਰੀਂ ਇਕ ਗੁਰਮੁਖਿ ਦੇ ਰੂਪ ਵਿਚ ਭਾਏ ਸਨ, ਅਤੇ ਮੈਂ ਉਨ੍ਹਾਂ ਦੀ ਕਿਰਤ ਪੁਸਤਕ ਗੁਰੂ ਚਿੰਤਨ ਵੀ ੧੭ ਰੁਪੈ ਤੋਂ ਖਰੀਦ ਕੇ ਲੈ ਆਇਆ ਸਾਂ। ਪਰੰਤੂ ਜਦ ਮੈਂ ਉਸ ਪੁਸਤਕ ਵਿਚੋਂ ਗੁਰਸਿਖ ਦਾ ਪ੍ਰਕਰਣ ਪੜ੍ਹਿਆ ਤਾਂ ਮੇਰੀ ਮਸਕੀਨ ਜੀ ਹੋਰਾਂ ਪ੍ਰਤੀ ਸ਼ਰਧਾ ਹੀ ਨਾ ਖਤਮ ਹੋਈ ਸਗੋਂ ਮੈਨੂੰ ਮਜਬੂਰ ਹੋ ਕੇ ਇਕ ਚਿਠੀ ਦਵਾਰਾ ਉਸ ਪ੍ਰਕਰਣ ਗੁਰਸਿਖ ਵਾਲੇ ਦਾ ਜਵਾਬ ਵੀ ਮੰਗਣਾ ਪੈ ਗਿਆ। ਪਰ ਮਸਕੀਨ ਜੀ ਏਡੇ ਦਾਨੇ ਹਨ ਕਿ ਉਨ੍ਹਾਂ ਵਲੋਂ ਉਸ ਚਿਠੀ ਦਾ ਜਵਾਬ ਅਜ ਤਕ ਵੀ ਮੈਨੂੰ ਪ੍ਰਾਪਤ ਨਹੀਂ ਹੋਇਆ।

ਮਸਕੀਨ ਜੀ ਦਾ ਦੌਲਤਖਾਨਾ :

ਸੀਸ ਗਰਾਂ, ਅਲਵਰ (ਰਾਜਸਥਾਨ) ਤੇ ਫੋਨ ਨੰਬਰ ੩੩੭੯, ਉਨ੍ਹਾਂ ਦੀ ਪੁਸਤਕ ਪਰ ਲਿਖਿਆ ਹੈ ।

ਗੁਰਸਿਖ ਪ੍ਰਕਰਣ ਦਾ ਅਰੰਭ ਮਸਕੀਨ ਜੀ ਇੰਜ ਕਰਦੇ ਹਨ । ਅਤੇ ਦਾਸ ਵਲੋਂ ਹੇਠ ਟਿੱਪਣੀਆਂ ਕੀਤੀਆਂ ਗਈਆਂ ਹਨ ।

ਸ੍ਰੀਮਾਨ ਜੀ ਲਿਖਦੇ ਹਨ ਸੰਸਕ੍ਰਿਤ ਦੇ ਸ਼ਿਸ਼ਯ ਸ਼ਬਦ ਕਾ ਪੰਜਾਬੀ ਰੂਪ ਸਿਖ ਹੈ, ਸਿਖਿਆ ਲੈਣ ਵਾਲਾ ਮਨੁਖ ਦੇ ਅੰਦਰ ਸਿਖਣੇ ਦੀ ਰੁਚੀ ਤਾਂ ਹੈ, ਪਰ ਕੀ ਸਿਖੀਏ ਤੇ ਕਿਸ ਤੋਂ ਸਿਖੀਏ ? ਏਸ ਗੱਲ ਦੇ ਸਮਝਣ ਵਿਚ ਬਹੁਤੇ ਮਨੁਖ ਅਸਮਰਥ ਹੁੰਦੇ ਹਨ । [ ਪੰਨਾ ੨੧੫, ਗੁਰੂ ਚਿੰਤਨ]

ਹਥਲੀ ਪੁਸਤਕ ਦੇ ਲਿਖਾਰੀ ਵਲੋਂ ਟਿੱਪਣੀ : ਉਨ੍ਹਾਂ ਮਨੁਖਾਂ ਵਿਚੋਂ ਸ਼ਾਇਦ ਇਕ ਸ੍ਰੀਮਾਨ ਜੀ ਵੀ ਹੋਵਣ ਕਿਉਂਕਿ ਸ੍ਰੀਮਾਨ ਜੀ ਵੀ ਸ੍ਰੀ ਗਰੰਥ ਗੁਰੂ ਪਰ ਹੀ ਨਿਰਭਰ ਹਨ ।

ਮਸਕੀਨ ਜੀ ਵਲੋਂ : ਸਚ ਇਕ ਪਰਮ ਸ਼ਕਤੀ ਹੈ ਵ੍ਯਕਤੀ ਨਹੀਂ ।

ਟਿੱਪਣੀ ਲਿਖਾਰੀ ਵਲੋਂ : ਪਾਠਕ ਵੀਰ ਜੀ ਸੋਚਣ ਕਿ ਉਹ ਸ਼ਕਤੀ, ਵ੍ਯਕਤੀ ਤੋਂ ਬਿਨਾ ਵੀ ਕੋਈ ਕਾਰਜ ਕਰਦੀ ਵੇਖੀ ਹੈ ?

ਮਸਕੀਨ ਜੀ : ਪਰ ਕਈ ਗੁਰੂ ਗੱਲ ਤਾਂ ਸੱਚ (ਸ਼ਕਤੀ) ਦੀ ਕਰਨਗੇ ਪਰ ਜੋੜਨਗੇ ਆਪਣੇ ਨਾਲ ।

ਲਿਖਾਰੀ ਵਲੋਂ ਟਿੱਪਣੀ : ਪਾਠਕ ਵੀਰ ਜੀਓ ! ਉਪ੍ਰੋਕਤ ਵਾਕ ਨਾਲ ਤਾਂ ਮੈਂ ਸਹਿਮਤ ਹਾਂ । ਠੱਗ ਗੁਰੂ ਸ਼ੁਰੂ ਤੋਂ ਹੀ ਚਲੇ ਆਏ ਹਨ, ਪਰ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ, ਮਣੀ ਜਿਨ੍ਹਾਂ ਸਪਾਂ ਸਿਰੀਂ ਉਇ ਭੀ ਸਪਾਂ ਵਿਚ ਫਿਰਾਹੀ ॥

ਮਸਕੀਨ ਜੀ ਦੇ ਉਪਰੋਕਤ ਕਥਨ ਦਾ ਭਾਵ ਇਹ ਨਹੀਂ ਹੋ ਸਕਦਾ ਕਿ, ਸਤ ਪੁਰਸ਼ਾਂ ਨੂੰ ਮਹਿਤਾਵਾਂ ਜਨਮ ਦੇਣੋਂ ਹੀ ਬੰਦ ਕਰ ਬੈਠੀਆਂ ਹਨ, ਇਹ ਜ਼ਰੂਰ ਹੈ ਕਿ :

ਜਗ ਮਹਿ ਉਤਮ ਕਾਢੀਅਹਿ ਵਿਰਲੇ ਕੋਈ ਕੇਇ ॥ (ਰਹਿਰਾਸ)

ਜਿਸ ਦਿਨ ਵਿਅਕਤੀ ਦੇ ਰੂਪ ਵਿਚ ਮਹਾਂ ਪੁਰਖ ਨਹੀਂ ਹੋਣਗੇ ਉਸ ਦਿਨ ਸ਼ਬਦ ਗੁਰੂ ਪਾਸੋਂ ਵੀ ਮਨੁਖ ਕੋਈ ਲਾਭ ਨਹੀਂ ਉਠਾ ਸਕੇਗਾ ।

ਜਦੋਂ ਮਸਕੀਨ ਜੀ ਕਾ 'ਖਾਲਸਾ ਗੁਰੂ' ਮਹਾਂ ਪੁਰਖ ਬਾਬੇ ਵੀਰ ਸਿੰਘ ਜੀ ਜੈਸੇ ਸਤ ਪੁਰਸ਼ਾਂ ਨੂੰ ਤੋਪ ਦਾ ਨਿਸ਼ਾਨਾ ਬਨਾਣ ਲਗ ਪਿਆ ਸੀ ਤਾਂ ਉਸ ਮੌਕੇ ਦੇ ਸਚਿਆਰ ਸਿਖਾਂ ਨੂੰ ਝੂਰਦਿਆਂ ਲਿਖਣਾ ਪਿਆ ਸੀ ਕਿ :

ਜਾਗ ਜਿਨ ਕੇ ਬਡੇਰੇ ਬਾਨੀ ਪੜ੍ਹਤੇ ਸਵੇਰੇ ਗੁਰੂ ਗਰੰਥ ਬਿਨ ਹੇਰੇ ਅੰਨ ਜਲ ਪਾਨ ਨ ਕਰੈਂ ।

ਉਨ ਹੀ ਕੇ ਨਾਤੀ ਧੂਪ ਦੀਪ ਕੀ ਕਹਾਂ ਬਿਖਿਆਤੀ ਪਾਏ ਹੈ ਨ ਝਾਤੀ **ਮੂਸ ਖਾਤ ਗ੍ਰੰਥ** ਕੋ ਪਰੈਂ । [ਪੰਥ ਪ੍ਰਕਾਸ਼, ਪੰਨਾ ੨੯੦੪]

ਉਸ ਵਕਤ ਗੁਰ ਗੱਦੀ ਪਰ ਕੌਣ ਹੋਇਆ -
ਗੁਰ ਗੱਦੀ ਦਾਸੀਆਂ ਬੀੜਾਂ ਆਖਿਆਂ ਵਿਚ

ਫੇਰ ਉਸ ਸਮੇਂ ਦੇ ਵਿਅਕਤੀਗਤ ਸਤਿਗੁਰੂ ਰਾਮ ਸਿੰਘ ਜੀ ਨੇ ਪਿੰਡਾਂ ਦੇ ਦੌਰੇ ਕਰਕੇ, ਧਰਮਸਾਲਾਂ ਵਿਚੋਂ ਦੀਮਕ (ਸਿਉਂਕ) ਲਗੀਆਂ ਬੀੜਾਂ ਅਲਮਾਰੀਆਂ ਵਿਚੋਂ ਕਢ ਕਢਕੇ, ਸਿਉਂਕ ਝਾੜ ਕੇ ਅਤੇ ਨਗਰਾਂ ਵਾਸੀਆਂ ਲੋਕਾਂ ਨੂੰ ਉਪਦੇਸ ਦੇ ਕੇ ਸਿਧੇ ਰਸਤੇ ਪਾਇਆ ਸੀ, ਅਤੇ ਸ੍ਰੀ ਗ੍ਰੰਥ ਸਾਹਿਬ ਦੇ ਸੇਵਾਦਾਰ ਕਾਇਮ ਕਰਵਾਏ ਸਨ, ਜੇ ਉਸ ਵੇਲੇ ਦੇ ਵਿਅਕਤੀ ਸਤਿਗੁਰੂ ਭੁਲੇ ਹੋਏ ਖਾਲਸੇ ਨੂੰ ਉਪਦੇਸ ਦੇ ਕੇ ਸਹੀ ਰਸਤੇ ਪਰ ਨਾ ਤੋਰਦੇ ਤਾਂ ਅਜ ਅਸੀਂ ਇਸ ਪਾਵਨ ਪਵਿਤ੍ਰ ਗੁਰਬਾਣੀ ਪਾਸੋਂ ਇਹ ਲਾਭ ਨਾ ਪ੍ਰਾਪਤ ਕਰ ਸਕਦੇ ਅਤੇ ਅਜ ਦੇ ਇਹ ਪ੍ਰਬੰਧਕ ਖੁਸ਼ਹਾਲੀਆਂ ਨਾ ਮਾਣਦੇ ਦਿਸਦੇ ਅਤੇ ਜੁਗੋ ਜੁਗ ਅਟਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੋਹਿਲੇ ਨਾ ਗਾਉਂਦੇ ।

ਅਗੇ ਮਸਕੀਨ ਜੀ ਲਿਖਦੇ ਹਨ : ਜੈਸੇ ਪਿਆਸ ਤਾਂ ਪਾਣੀ ਨਾਲ ਹੀ ਬੁਝਣੀ ਹੈ, ਪਰ ਪਾਣੀ ਜਿਸ ਘੜੇ ਵਿਚੋਂ, ਜਿਸ ਸਰੋਵਰ ਤੇ ਦਰਿਆ ਵਿਚੋਂ ਮਿਲੇ ਉਸ ਦਾ ਧੰਨਵਾਦ ਹੈ ।

ਹੁਣ ਸ੍ਰੀਮਾਨ ਜੀ ਦੇ ਸਵਾਲ ਦਾ ਜਵਾਬ ਸ੍ਰੀ ਕਬੀਰ ਜੀ ਪਾਸੋਂ ਗੁਰਬਾਣੀ ਦੁਆਰਾ ਦਿਵੌਂਦਾ ਹਾਂ : ਦੀਵੇ ਬਿਨ ਬਤੀ ਬਿਨ ਜੋਤ ਤੇਲ ਬਿਨ ਕਿਵੇ ਜਗਾਵੇ॥

ਪ੍ਰਸ ਕੁੰਭ ਬਿਨਾ ਜਲ ਨਾ ਟੀਕਾਵੈ ॥ ਸਾਧੂ ਬਿਨੁ ਐਸੇ ਅਬ ਗਤੁ ਜਾਵੈ ॥
ਜਾਰਉ ਤਿਸੈ ਜੁ ਰਾਮ ਨ ਚੇਤੈ ॥ ਤਨ ਮਨ ਰਮਤ ਰਹੈ ਮਹਿ ਖੇਤੈ ॥ਰਹਾਉ॥
ਜੈਸੇ ਹਲ ਹਰ ਬਿਨਾ ਜਿਮੀ ਨਹੀ ਬੋਈਐ । ਸੂਤ ਬਿਨਾ ਕੈਸੇ ਮਣੀ ਪਰੋਈਐ ॥
ਘੁੰਡੀ ਬਿਨੁ ਕਿਆ ਗੰਠਿ ਚੜਾਈਐ । ਸਾਧੂ ਬਿਨੁ ਤੈਸੇ ਅਬਗਤੁ ਜਾਈਐ ॥

ਸ੍ਰੀਮਾਨ ਜੀ, ਉਪਰੋਕਤ ਪੰਕਤੀਆਂ ਵਿਚ ਕਬੀਰ ਜੀ ਨੇ ਕਿਸਦਾ ਧੰਨਵਾਦ ਕੀਤਾ ਹੋਇਆ ਹੈ ? ਦਸਣ ਦੀ ਕ੍ਰਿਪਾ ਕਰਨੀ । ਸਰੋਵਰ ਦਾ ਕਿ ਪਾਣੀ ਦਾ ?

[ਪੰਨਾ ੮੭੨ ਗੌਂਡ ਕਬੀਰ ਜੀ]

ਮਸਕੀਨ ਜੀ : ਆਤਮਿਕ ਸ਼ਾਂਤੀ ਗਿਆਨ ਤੋਂ ਬਿਨਾਂ ਹੋਣੀ ਅਉਖੀ ਹੈ ਪਰ ਗਿਆਨ ਜਿਸ ਥਾਂ ਤੋਂ ਮਿਲੇ ਉਸਦਾ ਸਤਿਕਾਰ ਹੈ ।

ਖਾਲੀ ਘੜੇ ਦਾ ਜਵਾਬ ਸ੍ਰੀ ਕਬੀਰ ਜੀ ਉਪ੍ਰੋਕਤ ਸ਼ਬਦ ਵਿਚ ਦੇ ਚੁਕੇ ਹਨ ਅਤੇ ਆਤਮਕ ਸ਼ਾਂਤੀ ਦਾ ਜਵਾਬ ਹਾਜ਼ਰ ਹੈ :

ਸ੍ਰੀ ਮਾਨ ਜੀ ਆਤਮਕ ਸ਼ਾਂਤੀ ਤਾਂ ਆਤਮ ਗਿਆਨ ਸੇ ਹੀ ਹੁੰਦੀ ਹੈ, ਪਰ ਉਹ ਆਤਮ ਗਿਆਨ ਕ੍ਰਿਸੇ ਗ੍ਰੰਥ ਦੁਆਰਾ ਹੁੰਦਾ ਲਿਖਿਆ ਕੋਈ ਵਿਖਾ ਸਕਦਾ ਹੈ ? ਗੁਰੂ ਜੀ ਤਾਂ ਫਰਮਉਂਦੇ ਹਨ :

ਯਥਾ : ਗੁਰ ਬਿਨੁ ਗਿਆਨੁ ਨ ਹੋਵਦੀ ਨ ਸੁਖੁ ਵਸੈ ਮਨਿ ਆਇ ॥
ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥ [ਪੰਨਾ ੬੫੦]

ਇਸ ਪ੍ਰਕਾਰ ਗੁਰੂ ਜੀ ਤੋਂ ਬਿਨਾਂ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ

ਜੇ ਸਉ ਚੰਦਾ ਉਗਵੈ -
ਗਿਆਨ ਅੰਜਨ ਗੁਰ ਦੀਆ -
ਗੁਰ ਬਿਨ ਘੋਰ ਅੰਧਾਰ

ਗਿਆਨ ਬਿਨਾਂ ਮਨ ਨੂੰ ਸੁਖ ਸ਼ਾਂਤੀ ਨਹੀਂ ਪ੍ਰਾਪਤ ਹੁੰਦੀ ਤੇ ਨਾਮ ਤੋਂ ਵਿਹੂਣੇ ਮਨ-ਮੁਖ ਨਿਗੁਰੇ ਜਨਮ ਗਵਾਕੇ ਤੁਰ ਜਾਣਗੇ। ਹੁਣ ਦਸੋ ਉਪ੍ਰੋਕਤ ਗੁਰੂ ਵਾਕ ਨੂੰ ਮੰਨੀਏ ਕਿ ਗਿਆਨੀ ਜੀ ਦੇ ਮਨੋ ਕਲਪਤ ਵਿਖਿਆਨ ਨੂੰ ?

ਮਸਕੀਨ ਜੀ ਅਗੇ ਲਿਖਦੇ ਹਨ : ਤੇ ਕਮਾਲ

ਮੂਲ : ਪਰ ਗਿਆਨ ਜਿਸ ਥਾਂ ਤੋਂ ਮਿਲੇ ਉਸ ਦਾ ਸਤਿਕਾਰ ਹੈ।

ਲੇਖਕ : ਹੁਣ ਸ੍ਰੀ ਮਾਨ ਜੀ ਸ੍ਰੀ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨ ਕੇ ਫਿਰ ਆਪਣੇ ਪੂਜਯ ਗੁਰੂ ਜੀ ਦੀ ਹੀ ਵਿਰੋਧਤਾ ਕਰ ਰਹੇ ਹਨ। ਕੀ, ਜਿਸ ਥਾਂ ਤੋਂ ਗਿਆਨ ਮਿਲੇ ਉਸ ਦਾ ਸਤਿਕਾਰ ਗੁਰੂ ਜੀ ਬਾਣੀ ਦਵਾਰਾ ਨਹੀਂ ਫ਼ਰਮਾਇਆ ? ਜੈਸੇ ਕਿ

ਯਥਾ : ਤਿਸੁ ਗੁਰ ਕਉ ਝੂਲਾਵਉ ਪਾਖਾ ॥[ ਪੰਨਾ ੨੩੯, ਆਦਿ ਗ੍ਰੰਥ ਸਾਹਿਬ]

ਯਥਾ : ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥ [ਪੰਨਾ ੨੩੯]

ਯਥਾ : ਦੇਉ ਸੂਹਨੀ ਸਾਧ ਕੈ ਬੀਜਨ ਢੋਲਾਵਉ॥ [ਪੰਨਾ ੨੩੯]

ਯਥਾ : ਗੁਰ ਕੇ ਚਰਨ ਧੋਇ ਧੋਇ ਪੀਵਾ ॥ [ਪੰਨਾ ੨੩੯]

ਸਲੋਕ ਮਹਲਾ ੪: ਜੋ ਚਿਤੁ ਲਾਇ ਪੂਜੇ ਗੁਰ ਮੂਰਤਿ ਸੋ ਮਨ ਇਛੇ ਫਲ ਪਾਵੈ ॥ [ਪੰਨਾ ੩੦੩]

ਯਥਾ : ਪਾਨੀ ਪਖਾ ਪੀਸਉ ਸੰਤ ਆਗੈ ਗੁਣ ਗੋਬਿੰਦ ਜਸ ਗਾਈ ॥ [ਪੰਨਾ ੬੭੩]

ਇਸ ਪ੍ਰਕਾਰ ਦੇ ਅਨੇਕਾਂ ਹੀ ਪ੍ਰਮਾਣ ਮਿਲਦੇ ਹਨ ਪੁਸਤਕ ਵਧਣ ਤੋਂ ਨਹੀਂ ਦਿਤੇ। ਹੁਣ ਗਿਆਨੀ ਜੀ ਪਾਸ ਕੀ ਜਵਾਬ ਹੈ ? ਏਹ ਉਪਰ ਲਿਖੇ ਸੇਵਾ ਸਤਕਾਰ ਤੋਂ ਸੁਖ ਥਾਂ (ਦੇਹ) ਨਾਲ ਸਬੰਧਤ ਹੈ ਜਾਂ ਗਿਆਨ ਨਾਲ ? ਗਿਆਨ ਬਾਹਰੇ ਤਾਂ ਗੁਰੂ ਜੀ ਫੁਰਮਾਉਂਦੇ ਹਨ : ਗਿਆਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥

[ਆਦਿ ਗ੍ਰੰਥ ਸਾਹਿਬ, ਪੰਨਾ ੧੩੫੭]

ਪਰ ਸ੍ਰੀ ਮਾਨ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਗਿਆਨ ਮਿਲਦਾ ਮੰਨਦੇ ਹਨ ਤੇ ਕੀ ਉਸਦੀ (ਬੀੜ) ਦਾ ਸਤਿਕਾਰ ਨਹੀਂ ਕਰਦੇ ? ਸਰਦੀ ਵਿਚ ਗਰਮ ਰੁਮਾਲੇ ਤੇ ਗਰਮੀ ਵਿਚ ਉਪਰ ਪੱਖਾ ਚਲਾਕੇ ਹਵਾ ਦਾ ਪ੍ਰਯੋਗ। ਜਦਕਿ ਸ੍ਰੀ ਗ੍ਰੰਥ ਸਾਹਿਬ ਜੀ ਗਰਮੀ ਸਰਦੀ ਦੀ ਕਿਰਿਆ ਤੋਂ ਮੁਕਤ ਹਨ।

ਪਰ ਆਤਮਕ ਸ਼ਾਂਤੀ ਵਾਲਾ ਗਿਆਨ ਕਦੇ ਵੀ ਕਿਸੇ ਗ੍ਰੰਥ ਪੁਸਤਕ ਵਿਚੋਂ ਬਾਣੀ ਦਵਾਰਾ ਪ੍ਰਾਪਤ ਨਹੀਂ ਹੋਇਆ। ਉਹ ਗਿਆਨ (ਪ੍ਰਕਾਸ਼) ਵਿਅਕਤੀਗਤ ਸਤਿਗੁਰੂ ਬਾਣੀ ਦੁਆਰਾ ਜਾਂ ਬਚਨ ਦੁਆਰਾ ਕਰ ਕਰਵਾ ਸਕਦਾ ਹੈ ਕਿਉਂ ਕਿ ਉਹ ਗਿਆਨ ਉਸ ਅਵਸਥਾ ਵਿਚ ਸ਼ੁਰੂ ਹੁੰਦਾ ਹੈ ਜਿਸ ਅਵਸਥਾ ਵਿਚ ਬਾਣੀ (ਫੁਰਨਾ) ਰੁਕ ਕੇ ਇਕਾਗਰਤਾ ਵਿਚ ਮਨ ਸ਼ਾਂਤ ਹੋਕੇ ਆਪਣੀ ਹੋਂਦ ਨੂੰ ਗਵਾ ਦੇਂਦਾ ਹੈ ਪਰ ਸਿਰ ਤੇ ਪੂਰਾ ਗੁਰੂ ਮੌਜੂਦ ਹੋਵੇ ਤਦ ਹੀ ਫੁਰਨੇ ਤੋਂ ਅਫੁਰ ਹੋ ਸਕਦਾ ਹੈ।

ਯਥਾ : ਆਪ ਗਵਾਈਐ ਤਾ ਸਹੁ ਪਾਈਐ ਔਰ ਕੈਸੀ ਚਤੁਰਾਈ ॥ [ਸਬਦ ਹਜਾਰੇ]

ਔਰ ਏਹ ਆਤਮਕ ਸ਼ਾਂਤੀ ਕਰਨ ਵਾਲਾ ਗਿਆਨ ਅੰਤਸ਼ਕਰਨ ਵਾਲੇ ਤੋਂ ਹੀ ਅੰਤਸ਼ ਕਰਨ ਵਾਲੇ ਨੂੰ ਹੁੰਦਾ ਹੈ ਕਿਉਂਕਿ ਏਨ੍ਹਾਂ ਦੋਹਾਂ ਦੀ ਅਵਸਥਾ ਇਕ ਹੋਣ ਕਰਕੇ ਸਮਝਣਾ ਅਤੇ ਸਮਝੌਣਾ ਬੜਾ ਆਸਾਨ ਹੁੰਦਾ ਹੈ। ਬਿਰਤੀ ਗਿਆਨ ਤੋਂ ਹੀ ਆਤਮ ਗਿਆਨ ਸਮਝਿਆ ਸਮਝਾਇਆ ਜਾ ਸਕਦਾ ਹੈ।

ਵਿਚਾਰ ਸਾਗਰ ਦਾ ਕਰਤਾ ਲਿਖਦਾ ਹੈ :

ਆਪਸ ਮੇ ਸਮ ਸੱਤਾ ਜਿਨ ਕੀ ॥ ਲਖ ਸਾਧਕ ਬਾਧਕਤਾ ਤਿਨ ਕੀ ॥

ਅਤੇ ਗੁਰ ਫੁਰਮਾਨ ਹੈ : ਮੁਕਤੇ ਸੇਵੇ ਮੁਕਤਾ ਹੋਵੈ ॥ [ਪੰਨਾ ੧੧੬]

ਅਤੇ : ਜੀਵਦਿਆਂ ਨੋ ਮਿਲੇ ਸੁ ਜੀਵਦੇ ਹਰਿ ਜਗ ਜੀਵਨ ਉਰਧਾਰੁ ॥
ਮਤਲਬ ਚੇਤਨ ਤੋਂ ਚੇਤਨ ਦਾ ਹੈ। [ਪੰਨਾ ੧੪੧੮]

ਅਤੇ : ਮਨ ਤੇ ਮਨ ਮਾਨਿਆ ਚੂਕੀ ਅਹੰ ਭ੍ਰਮਣੀ ॥ [ਪੰਨਾ ੨੨੭]

ਅਤੇ : ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗ ਪਾਨੀ ॥ [ਪੰਨਾ ੬੩੪]

ਭਾਵ ਆਪਣੇ ਸਰੂਪ ਦੀ ਪ੍ਰਾਪਤੀ ਸਤਿਗੁਰੂ ਦੀ ਕਿਰਪਾ ਦੇ ਅਧੀਨ ਹੈ। ਸਾਡਾ ਜੀਆਂ ਦਾ ਵਾਸਤਵ ਸਰੂਪ ਮਨ ਬਾਣੀ ਦਾ ਵਿਸ਼ਯ ਨਹੀਂ, ਮਨ ਬਾਣੀ ਦੀ ਪਹੁੰਚ ਤੋਂ ਅਗਲਾ ਵਿਸ਼ਯ ਹੈ ਏਹ ਸਾਰੇ ਪ੍ਰਮਾਣੀਕ ਗ੍ਰੰਥਾਂ ਦਾ ਢੰਡੋਰਾ ਹੈ। ਹੁਣ ਅਗੇ ਪੰਨਾ ੨੧੬ ਗੁਰੂ ਚਿੰਤਨ ਪਰ ਸ੍ਰੀ ਮਾਨ ਜੀ ਲਿਖਦੇ ਹਨ : ਗਿਆਨ ਸਾਰਾ ਅੱਖਰਾਂ ਤੇ ਆਵਾਜ਼ ਦੇ ਅਧੀਨ ਹੈ।

ਲੇਖਕ ਵਲੋਂ : ਸ੍ਰੀ ਮਾਨ ਜੀ ਹੋਰੀਂ ਪਿਛੇ ਸ਼ਬਦ ਗਿਆਨ ਨੂੰ ਤਾਂ ਪ੍ਰਮਾਣੀਕਤਾ ਦੇ ਆਏ ਹਨ ਅਤੇ ਹੁਣ ਅਖਰਾਂ ਨੂੰ ਦੇਣ ਲਗੇ ਹਨ। ਭਾਵ ਏਹ ਹੈ ਕਿ ਇਹ ਸਾਰਾ ਸ਼ਬਦ ਗੁਰੂ ਸ੍ਰੀ ਗ੍ਰੰਥ ਸਾਹਿਬ ਜੀ ਦਾ ਚਿਤ੍ਰ ਉਲੀਕ ਰਹੇ ਹਨ।

ਹਾਲਾਂਕਿ ਗਿਆਨੀ ਜੀ ਦਾ ਇਹ ਦ੍ਰਿਸ਼ਟਾਂਤ ਦਾਰਸ਼ਟਾਂਤ ਦੇ ਅਨੁਕੂਲ ਨਹੀਂ ਹੈ ਗਿਆਨੀ ਜੀ ਦਾ ਦਾਰਸ਼ਟਾਂਤ ਹੈ (ਆਤਮਕ ਸ਼ਾਂਤੀ ਗਿਆਨ ਤੋਂ ਬਿਨਾਂ ਹੋਣੀ ਔਖੀ ਹੈ)

ਖਾਸ ਗਿਆਨੀ ਜੀ ਨੂੰ ਪਤਾ ਹੋਣਾ ਚਾਹੀਦੇ ਕਿ ਆਤਮਕ ਸ਼ਾਂਤੀ ਪ੍ਰਾਪਤ ਹੋਣ ਵਾਲਾ ਗਿਆਨ ਦੁਨਿਆਵੀ ਗਿਆਨ ਨਹੀਂ ਹੁੰਦਾ, ਉਹ ਤਾਂ ਆਤਮਕ (ਬ੍ਰਹਮ) ਗਿਆਨ ਹੋਇਆ ਕਰਦਾ ਹੈ। ਉਹ ਬਗੈਰ ਗੁਰੂ ਜੀ ਤੋਂ ਅਖਰ ਪੜ੍ਹ ਕੇ ਅਜ ਤਕ ਕਿਸੇ ਇਕ ਨੂੰ ਵੀ, ਗੁਰਬਾਣੀ ਵਿਚ ਹੋਇਆ ਲਿਖਿਆ, ਨਹੀਂ ਮਿਲਦਾ ਤੇ ਉਹ ਅਪਨੇ ਸਰੂਪ ਦਾ ਗਿਆਨ ਗੁਰੂ ਜੀ ਦੇ ਬੁਝੌਣ ਤੇ ਜਿਗਿਆਸੂ ਦੇ ਬੁਝਣ ਗੋਚਰਾ ਹੁੰਦਾ ਹੈ। ਅਤੇ ਗੁਰੂ ਜੀ ਦੀ ਬਖਸ਼ਸ਼ ਦਾ ਵਿਸ਼ਯ ਹੈ।

ਅਧਿਆਤਮ ਪ੍ਰਕਾਸ਼ ਦੇ ਕਰਤਾ ਸੁਆਮੀ ਸੁਖਦੇਵ ਜੀ ਲਿਖਦੇ ਹਨ :

ਪ੍ਰਸ਼ਨ : ਸ਼ਿਸ਼ ਗੁਰੂ ਜੀ ਪਾਸੋਂ ਪੁਛਦਾ ਹੈ ਕਿ ਪੂਜਯ ਗੁਰੂ ਜੀ ਬ੍ਰਹਮ ਗਿਆਨ ਕਿਸ ਨੂੰ ਕਹਿੰਦੇ ਹਨ ?

ਉੱਤਰ : ਭੂਲ ਗਇਓ ਅਗਿਆਨ ਤੇ ਅਪਨੋ ਆਤਮ ਰੂਪ । ਤਾਂਹੀ ਕੋ ਫਿਰ ਜਾਨਣੋਂ ਗਿਆਨ ਕਹਿਤ ਕਵ ਭੂਪ । [ਅਧਿਆਤਮ ਪ੍ਰਕਾਸ਼] ਅਤੇ ਉਹ ਆਤਮਕ ਗਿਆਨ ਅਖਰਾਂ ਚੋਂ ਸਮਝਣ ਗੋਚਰਾ ਨਹੀਂ ਹੁੰਦਾ । ਉਸ ਆਤਮਕ ਸ਼ਾਂਤੀ ਬਖਸ਼ਣ ਵਾਲੇ ਗਿਆਨ ਬਾਬਤ ਮਸਕੀਨ ਜੀ ਦੇ ਗੁਰਦੇਵ ਜੀ ਵਿਚੋਂ ਹੀ ਇੰਜ ਵਿਆਖਿਆ ਮਿਲਦੀ ਹੈ : ਅਖਰਾਂ-ਦੀ ਲਿਖਤ ਵਿਚੋਂ ਗਿਆਨ ਦੀ ਪਰਾਪਤੀ ਨਹੀਂ

ਬਾਵਨ ਅਛਰ ਲੋਕ ਤ੍ਰੈ ਸਭ ਕਿਛੁ ਇਨਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ । ੧॥
ਜਹ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥
ਬੋਲ ਅਬੋਲ ਮਧਿ ਹੈ ਸੋਈ ॥ ਜਸ ਉਹ ਹੈ ਤਸ ਲਖੈ ਨ ਕੋਈ ॥

[ਗਉੜੀ ਕਬੀਰ ਜੀ, ਆਦਿ ਗ੍ਰੰਥ, ਪੰਨਾ ੧੪੩੦ ]

ਇਸ ਸ਼ਬਦ ਦਾ ਅਰਥ ਲੇਖਕ ਨਹੀਂ ਕਰੇਗਾ ਸਗੋਂ ਟੀਕਾ ਫਰੀਦਕੋਟ ਦੀ ਨਕਲ ਹੀ ਹਾਜ਼ਰ ਹੈ :

ਹੇ ਭਾਈ ਬਵੰਜਾ ਜੋ ਅਖਰ ਹੈ ਔਰ ਤੀਨ ਜੋ ਲੋਕ ਹੈ ਸਭ ਕੁਛ ਇਨਹੀ ਮੇ ਹੈ, ਭਾਵ ਯਹ ਹੈ ਕਿ ਸਭ ਨਾਮ ਅਰ ਰੂਪ ਮਾਤ੍ਰ ਤ੍ਰਿਲੋਕੀ ਇਨਮੈਂ ਆ ਜਾਤੀ ਹੈ, ਹਮਾਰਾ ਸਿਧਾਂਤ ਏਹ ਹੈ ਕਿ ਇਹੁ ਅਖਰ (ਖ੍ਰਿਰਿ ਜਾਹਿਗੇ) ਨਾਸ ਹੋ ਜਾਵੇਗੇ ਔਰ ਵੋਹ (ਅਖੱਰ[1]) ਅਬਨਾਸੀ ਇਨਮੇਂ ਇਦੰਤਾ ਕਾ ਵਿਸ਼ਯ ਨਹੀਂ, ਭਾਵ ਯਹ ਕਿ ਦੀਪਕ ਸਮਾਨ ਬੇਦ ਬ੍ਰਹਮ ਕਾ ਪ੍ਰਕਾਸ਼ਕ ਹੈ ।

ਅਰਥ (ਬੋਲ) ਸਬਦ ਕਾ ਉਚਾਰਣ ਹੈ ਤਹਾਂ ਅਖਰ ਹੀ ਆਵੇਗਾ ਜਹਾਂ (ਅਬੋਲ) ਬਾਣੀ ਕੀ ਗਮਤਾ ਨਹੀਂ ਤਿਸ ਮੈਂ ਮਨ ਨਹੀਂ ਠਹਿਰ ਸਕਦਾ ਭਾਵ ਯਹ ਕਿ ਵੋਹ ਬਾਣੀ ਕਾ ਪੂਰਾ ਰੂਪ ਹੈ । ਪ੍ਰਸ਼ਨ ਐਸੇ ਕੋ ਕੈਸੇ ਜਾਣੀਏ ॥ ਉਤਰ ॥ ਬੋਲ ਅਬੋਲ ਮਧ ਹੈ ਸੋਈ ॥ ਜਸ ਓਹ ਹੈ ਤਸ ਲਖੇ ਨ ਕੋਈ ॥

ਅਰਥ ਸੋ ਬੋਲ ਅਬੋਲ ਮਧ ਹੈ, ਅਰਥਾਤ ਏਕ ਸਬਦ ਸਮਾਪਤ ਹੋ ਚੁਕਾ ਹੈ, ਦੂਸਰੇ ਕੋ ਉਚਾਰਾ ਚਾਹਾ ਹੈ ਤਿਨਕਾ ਜੋ (ਮਧ) ਸੰਧ ਹੈ, ਐਸੇ ਹੀ ਜਾਗਰਤ ਕਾ ਅਭਾਵ ਹੂਆ ਹੈ ਸੁਪਨਾ ਹੂਆ ਨਹੀਂ ਔਰ ਸੁਪਨ ਕਾ ਅਭਾਵ ਹੂਆ ਹੈ ਸੁਖੋਪਤੀ ਹੂਈ ਨਹੀਂ ਸਰਬ ਬਿਰਤੀਆਂ ਐਸੇ ਹੀ ਜਾਣ ਲੈਣੀਆਂ ਤਿਨ ਸਰਬ ਕੀ ਸੰਧੋਂ ਮੈ ਜੋ ਪ੍ਰਕਾਸ਼ਤਾ ਹੈ ਸੋਈ ਅਬਨਾਸੀ ਬ੍ਰਹਮ ਹੈ ਵਾਜ ਜਾਂ ਬੋਲ ਜਾਗਰਤ ਅਵਸਥਾ ਹੈ ਤਹਾਂ ਅਖਰ ਉਚਾਰਨ ਹੋਤੇ ਹੈ ਔਰ ਜਹਾਂ ਸੁਖੋਪਤ ਅਵਸਥਾ ਹੈ ਤਹਾਂ ਮਨ ਨਹੀਂ ਰਹਿਤਾ ਹੈ ।

---

1. ਨੋਟ : ਇਸ (ਅਖਰ) ਪਦ ਦਾ ਸਹੀ ਪਾਠ ਅਖੱਰ ਹੈ, ਭਾਵ ਅਖਰਾਂ ਵਿਚ ਨਾ ਲਿਖਿਆ ਜਾਣ ਵਾਲਾ, ਜੋ ਅਖਰਾਂ ਤੋਂ ਰਹਿਤ ਹੈ, ਪਰ ਪਾਠ ਕਰਨ ਵੇਲੇ ਅਖਰ ਹੀ ਪੜ੍ਹਨਾਂ ਚਾਹੀਏ ਕਿਉਂਕਿ ਗੁਰਬਾਣੀ ਵਿਚ ਵਧਾ ਘਟਾ ਕਰਨਾ ਜੋਗ ਨਹੀਂ ।

(ਬੋਲ ਅਬੋਲ) ਸੁਪਨ ਅਵਸਥਾ ਬੋਲਤੇ ਇਉਂ ਹੈ, ਜਿਸਕੋ ਸੁਪਨਾ ਆਇਆ ਹੂਆ ਹੈ ਸੋ ਬੋਲ ਰਹਾ ਹੈ ਔਰ ਅਬੋਲ ਇਉਂ ਹੈ ਜੋ ਪੁਰਸ ਪਾਸ ਜਾਗਤਾ ਬੈਠਾ ਹੂਆ ਹੈ ਤਿਸ ਕੋ ਸੁਪਨਾਵੀ ਪੁਰਸ਼ ਕੀ ਸੁਪਨ ਸ੍ਰਿਸਟੀ ਕੇ ਮੇਘ ਗ੍ਰਜਤੇ ਨਹੀਂ ਸੁਨੀਤੇ ਹੈ, ਇਨ-ਤੀਨ ਅਵਸਥਾ ਕੇ (ਮਧ) ਬੀਚ ਸੋਈ ਹੈ ਜੋ ਇਨ ਕੇ ਭਾਵ ਅਭਾਵ ਕੋ ਦੇਖਤਾ ਹੈ, ਜੈਸਾ ਵੋਹ ਸਾਖੀ ਪ੍ਰਕਾਸ਼ਕ ਹੈ ਤੈਸਾ ਕੋਈ ਜਾਨ ਨਹੀਂ ਸਕਤਾ ਹੈ, ਭਾਵ ਯਹ ਕਿ ਕੋਈ ਵਿਰਲਾ ਜਾਨਤਾ ਹੈ ।

ਏਸ ਉਪ੍ਰੋਕਤ ਸ਼ਬਦ ਦੁਆਰਾ ਏਹ ਵੀ ਨਿਰਨਾ ਭਲੀ ਪ੍ਰਕਾਰ ਹੋ ਗਿਆ ਹੈ ਕਿ ਉਹ ਅਖੱਰ ਹੈ ਉਹ ਅੱਖਰਾਂ ਵਿਚ ਨਹੀਂ ਔਂਦਾ, ਅੱਖਰੀ ਗਿਆਨ ਆਤਮਕ ਸ਼ਾਂਤੀ ਬਖਸ਼ਣ ਵਾਲਾ ਗਿਆਨ ਨਹੀਂ ਹੁੰਦਾ । ਗੁਰੂ ਜੀ ਫੁਰਮਾਉਂਦੇ ਹਨ :

੧. ਗਣਤ ਗਣਾਵੈ ਅਖਰੀ ਅਗਣਤ ਸਾਚਾ ਸੋਇ, [ਦਖਣੀ ਓਅੰਕਾਰ, ਪੰਨਾ ੯੩੪]

੨. ਅਤੇ, ਦ੍ਰਿਸਟਿਮਾਨ ਅਖਰ ਹੈ ਜੇਤਾ । ਨਾਨਕ ਪਾਰਬ੍ਰਹਮ ਨਿਰਲੇਪਾ । [ਪੰਨਾ ੨੬੧]

੧. ਭਾਵ, ਅਖਰਾਂ ਵਿਚ, ਗਿਣੀ ਜਾਣ ਵਾਲੀ ਵਸਤੂ ਲਿਖੀ ਜਾਂਦੀ ਹੈ, ਪਰ ਓਹ ਸਾਚਾ ਅਗਣਤ ਹੈ ।

੨. ਭਾਵ ਜੋ ਦਿਸਣ ਵਾਲੇ ਅਖਰ ਹਨ, ਪਾਰ ਬ੍ਰਹਮ ਏਨਾਂ ਸੇ ਲਿਪਾਇਮਾਨ ਨਹੀਂ ਹੋਤਾ । ਭਾਵ ਏਨਾ ਵਿਚ ਲਿਖਣ ਗੋਚਰਾ ਨਹੀਂ ।

ਹੁਣ ਅਗੇ ਸ੍ਰੀ ਮਾਨ ਜੀ ਓਹੋ ਪ੍ਰਮਾਣ ਦੇ ਕੇ ਅਖਰਾਂ ਵਿਚ ਗਿਆਨ ਲਿਖਿਆ ਜਾਣ ਦੀ ਪੁਸ਼ਟੀ ਕਰ ਰਹੇ ਹਨ । ਜਿਸ ਪ੍ਰਮਾਣ ਨੂੰ ਅਸਾਂ ਉਪ੍ਰੋਕਤ ਫਰੀਦ ਕੋਟ ਵਾਲੇ ਟੀਕੇ ਦੁਆਰਾ ਸ੍ਰੀਮਾਨ ਜੀ ਦੇ ਆਸ਼ੇ ਦਾ ਖੰਡਨ ਕਰ ਦਿਤਾ ਹੈ ।

ਪਰ ਗਿਆਨੀ ਜੀ ਨੇ ਉਹੋ ਪ੍ਰਮਾਣ (ਬਾਵਨ ਅਖਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ) ਵਾਲਾ ਫਿਰ ਅਗੇ ਲਿਖ ਦਿਤਾ ਹੈ, ਪਤਾ ਨਹੀਂ ਕਿਉਂ ? ਗਿਆਨੀ ਜੀ ਦਾ ਏਹੋ ਪ੍ਰਮਾਣ ਜਿਸ ਵਿਸ਼ਯ ਦਾ ਖੰਡਨ ਕਰੇ, ਅਤੇ ਗਿਆਨੀ ਜੀ ਉਹੋ ਮੰਡਨ ਵਿਚ ਵਰਤਣ ਏਹੋ ਤਾਂ ਸ਼ਬਦ ਗੁਰੂ ਨੂੰ ਗੁਰੂ ਧਾਰਨ ਦਾ ਫ਼ਾਇਦਾ ਹੈ ਉਸਨੇ ਕੇਹੜਾ ਬੋਲਣਾ ਹੈ ? ਉਹੋ ਪ੍ਰਮਾਣ ਮੰਡਨ ਵਿਚ ਤੇ ਉਹੋ ਖੰਡਨ ਵਿਚ । ਹੁਣ ਅਗੇ ਸ੍ਰੀਮਾਨ ਜੀ ਗੁਰੂ ਚਿੰਤਨ ਦੇ ਸਫੇ ੨੧੯ ਪਰ ਲਿਖਦੇ ਹਨ : ਜਿੰਨਾਂ ਅਖਰਾਂ ਰੂਪੀ ਭਾਂਡਿਆਂ ਵਿਚ ਗਲਤ ਪਦਾਰਥ (ਗੱਲਾਂ) ਪਿਆ ਹੋਵੇ ਉਸ ਤੋਂ ਆਤਮ ਤ੍ਰਿਪਤੀ ਮਿਲਣੀ ਔਖੀ ਹੈ । ਸੰਸਾਰ ਦੀ ਸਾਰੀ ਸੋਝੀ ਅਖਰਾਂ ਤੇ ਅਵਾਜ਼ ਦੇ ਆਸਰੇ ਤੇ ਖੜੀ ਹੈ ।

ਲੇਖਕ : ਸ੍ਰੀ ਮਾਨ ਜੀ ਆਤਮ ਤ੍ਰਿਪਤੀ ਮਿਲਣੀ ਔਖੀ ਹੈ ਲਿਖ ਕੇ ਫੇਰ ਸੰਸਾਰਕ ਸੋਝੀ ਦਾ ਵਿਸ਼ਾ ਛੇੜ ਲੈਂਦੇ ਹਨ, ਕੀ ਆਤਮ ਤ੍ਰਿਪਤੀ ਸੰਸਾਰਕ ਸੋਝੀ ਵਿਚੋਂ ਪ੍ਰਾਪਤ

ਹੁੰਦੀ ਹੈ ? ਕਬੀਰ ਜੀ ਨੂੰ ਤਾਂ ਆਤਮ ਤ੍ਰਿਪਤੀ ਤਦ ਪ੍ਰਾਪਤ ਹੋਈ ਸੀ, ਜਦਕਿ ਕਬੀਰ ਜੀ ਦੇ ਕਥਨ ਅਨੁਸਾਰ "ਕਬੀਰ ਗੂੰਗਾ ਹੂਆ ਬਾਵਰਾ ਬਹਿਰਾ ਹੂਆ ਕਾਨ ॥ ਪਾਵਹੁ ਤੇ ਪਿਗਲੁ ਭਇਆ ਮਾਰਿਆ ਸਤਿਗੁਰ ਬਾਨ ॥" [ਪੰਨਾ ੧੩੭੪]

ਕੀ ਮਸਕੀਨ ਜੀ ਦਾ ਉਪ੍ਰੋਕਤ ਪ੍ਰਮਾਣ ਗੁਰਬਾਣੀ ਦੇ ਆਸ਼ੇ ਦੇ ਵਿਰੁਧ ਤਾਂ ਨਹੀਂ ? ਸੰਸਾਰਕ ਸੋਝੀ ਤਾਂ ਆਤਮ ਤ੍ਰਿਪਤੀ ਦੀ ਸਰਾਸਰ ਵਿਰੋਧਨ ਹੈ, ਅਤੇ ਜੋ ਮੁੜ ਮੁੜ ਅਖਰਾਂ ਨੂੰ ਤੇ ਸਬਦ ਨੂੰ ਗਿਆਨੀ ਜੀ ਪ੍ਰਮੁਖਤਾ ਦੇ ਰਹੇ ਹਨ ਇਸਦੀ ਬਾਬਤ ਗਿਆਨੀ ਜੀ ਦੇ ਸ਼ਬਦ ਗੁਰੂ ਵਿਚੋਂ ਹੀ ਲਿਖਿਆ ਮਿਲਦਾ ਹੈ :

ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥ [ਪੰਨਾ ੧੪੮]

ਅਤੇ : ਪੜ ਪੜ ਗਡੀ ਲਦੀਐ, ਵਾਲਾ ਸਬਦ ਸਾਰਾ ਹੀ ਇਸ ਦਲੀਲ ਦੇ ਖਿਲਾਫ ਹੈ, ਆਸਾ ਦੀ ਵਾਰ ਵਾਲਾ, ਅਤੇ, ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ [ਪੰਨਾ ੬੧]

ਅਗੇ ਹੁਣ ਸ੍ਰੀ ਮਾਨ ਜੀ ਸ਼ਬਦ ਗੁਰੂ ਦੀ ਸਿਧੀ ਵਾਸਤੇ ਹੋਰ ਅੱਕੀਂ ਪਲਾਹੀਂ ਹਥ ਮਾਰਿਆ ਹੈ ।

ਜਿਵੇਂ ਕਿ ਅਗੇ ਸਫ਼ਾ ੨੧੭ ਗੁਰੂ ਚਿੰਤਨ ਪਰ ਲਿਖਦੇ ਹਨ ।

ਮੂਲ : ਆਹਤ ਸ਼ਬਦ ਦੇ ਜਾਪ ਨਾਲ ਅਨਾਹਦ ਸ਼ਬਦ ਨੂੰ ਪੈਦਾ ਕਰਨਾ ਹੈ ।

ਲੇਖਕ : ਮੈਂ ਪੁਛਣਾ ਚਾਹੁੰਦਾ ਹਾਂ ਕਿ ਉਹ ਕਿਹੜਾ ਆਹਤ ਸ਼ਬਦ ਹੈ ? ਸ੍ਰੀ ਮਾਨ ਜੀ ਪਹਿਲੇ ਏਹ ਫਰਮੌਣ ਕਿ ਆਹਤ ਸ਼ਬਦ ਦੀ ਪ੍ਰਾਪਤੀ ਗੁਰਬਾਣੀ ਅਨੁਸਾਰ ਕਿਸ ਪਾਸੋਂ ਹੁੰਦੀ ਹੈ ? \

ਗੁਰੂ ਜੀ ਤਾਂ ਫਰਮੌਂਦੇ ਹਨ :

ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ ॥

[ਪੰਨਾ ੧੩੦੨]

ਅਤੇ ਗਿਆਨੀ ਜੀ, ਏਹ ਫਿਰ ਸ਼ਬਦ ਗੁਰੂ ਦੀ ਵਿਰੋਧਤਾ ਕਰਦੇ ਹਨ ਕਿ ਆਪਣੇ ਆਪ ਹੀ ਆਹਤ ਸ਼ਬਦ ਦੇ ਜਾਪ ਨਾਲ ਅਨਾਹਦ ਸ਼ਬਦੁ ਨੂੰ ਪ੍ਰਾਪਤ ਕਰਨਾ ਹੈ।

ਗੁਰੂ ਜੀ ਤਾਂ ਫਰਮੌਂਦੇ ਹਨ :

ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥

[ਪੰਨਾ ੧੦੪੬]

ਅਤੇ : ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ ॥ [ਪੰਨਾ ੪੦]

ਅਤੇ : ਗੁਰ ਕੁੰਜੀ ਪਾਹੂ ਨਿਵਲੁ ਮਨ ਕੋਠਾ ਤਨ ਛਤ ॥

ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥ ॥

[ਸਾਰੰਗ ਦੀ ਵਾਰ ਦਾ ਪਹਿਲਾ ਸਲੋਕ, ਪੰਨਾ ੧੨੩੭]

ਏਸ ਵਿਸ਼ੇ ਤੇ ਬਾਣੀ ਵਿਚ ਅਨੇਕਾਂ ਪ੍ਰਮਾਣ ਮਿਲਦੇ ਹਨ ਜੋ ਪੁਸਤਕ ਵਧਣ ਦੇ ਭੈ ਤੋਂ ਨਹੀਂ ਦਿਤੇ ਗਏ ।

ਹੁਣ ਅਗੇ ਇਕ ਹੋਰ ਸ੍ਰੀਮਾਨ ਜੀ ਤਕੱਬਰ ਖੜਾ ਕਰਦੇ ਹਨ ।

ਲਿਖਦੇ ਹਨ ਕਿ ਜਦ ਮਨੁੱਖ ਮੂੰਹੋਂ ਧੁਨ ਅਲਾਪੇ ਤੇ ਉਸ ਵਿਚ ਧਿਆਨ ਜੋੜੇ ਤਾਂ ਪ੍ਰਮਾਤਮਾ ਦੀ ਅਕੱਥ ਕਥਾ ਦਾ ਪਤਾ ਚਲ ਜਾਂਦਾ ਹੈ, ਇਸ ਤੇ ਬਾਣੀ ਦਵਾਰਾ ਪ੍ਰਮਾਣ ਵੀ ਦੇਂਦੇ ਹਨ ।

ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਣੀ ॥

ਓ: ਗ੍ਰੰਥ ਜੀ ਦੀ ਇਥੇ ਵਿਰੋਧਤਾ [ਪੰਨਾ ੮੭੯]

ਪਾਠ ਸ੍ਰੀਮਾਨ ਜੀ ਨੇ ਏਥੇ ਫਿਰ ਗੁਰਬਾਣੀ ਨੂੰ ਆਪਣਾ ਇਸ਼ਟ ਸਮਝ ਕੇ ਅਰਥ ਨਹੀਂ ਕੀਤਾ, ਸਗੋਂ ਡਟ ਕੇ ਵਿਰੋਧਤਾ ਕੀਤੀ ਹੈ, ਦਰਅਸਲ ਤਾਂ ਗਿਆਨੀ ਜੀ ਗੁਰਬਾਣੀ ਨੂੰ ਘਰ ਦੀ ਪੋਥੀ ਸਮਝ ਕੇ ਇਸ ਨੂੰ ਆਪ ਦੇ ਮਗਰ ਲਾ ਕੇ ਅਰਥ ਕਰਦੇ ਹਨ, ਪਰ ਆਪ ਤਾਂ ਇਸ ਦੇ ਮਗਰ ਅਸਲੋਂ ਹੀ ਨਹੀਂ ਲਗਦੇ, ਲੋਕਾਂ ਨੂੰ ਹੀ ਕਹਿੰਦੇ ਹਨ ਕਿ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਤੇ ਏਹ ਜੁਗੋ ਜੁਗ ਅਟਲ ਗੁਰੂ ਪਦਵੀ ਤੇ ਥਾਪੇ ਗਏ ਹਨ ਅਤੇ ਅਗੇ ਵਾਸਤੇ ਦੇਹਧਾਰੀ ਗੁਰੂ ਦੀ ਸਦਾ ਵਾਸਤੇ ਲੋੜ ਖਤਮ ਹੋ ਗਈ ਹੈ, ਪਰ ਜੇ ਆਪ ਵੀ ਇਸ ਨੂੰ ਆਪਣਾ ਇਸਟ ਗੁਰੂ ਮੰਨਦੇ ਹੋਣ ਤਾਂ ਕਦੇ ਵੀ ਅਰਥਾਂ ਦੇ ਅਨਰਥ ਕਰਨ ਦੀ ਜੁਰਅਤ ਨਾ ਰਖ ਸਕਣ । ਗਿਆਨੀ ਜੀ ਦੇ ਮਨ ਵਿਚ ਰਾਈ ਭਰ ਵੀ ਇਸ ਦਾ ਭੈ ਨਹੀਂ ਪ੍ਰਤੀਤ ਹੁੰਦਾ ।

ਉਪਰ ਲਿਖੀ ਪੰਕਤੀ ਵਿਚ ਜੋ (ਗੁਰਮੁਖਿ) ਪਦ ਹੈ ਉਸ ਨੂੰ ਸ੍ਰੀਮਾਨ ਜੀ ਹੜੱਪ ਹੀ ਕਰ ਗਏ ਹਨ ਕੀ ਮਨੁੱਖ ਆਪਣੇ ਆਪ ਹੀ ਧੁਨ ਅਲਾਪ ਕੇ ਤੇ ਉਸ ਵਿਚ ਧਿਆਨ ਜੋੜ ਕੇ ਅਕਥ ਕਹਾਣੀ ਦਾ ਪਤਾ ਲਾ ਸਕਦਾ ਹੈ ?

ਕੀ ਕਿਤੇ ਗੁਰਬਾਣੀ ਵਿਚ ਇਸ ਕਿਸਮ ਦੀ ਕੋਈ ਥਿਊਰੀ ਮਿਲਦੀ ਹੈ ? ਕਿ ਮਨੁੱਖ ਆਪਣੇ ਆਪ ਹੀ ਧੁਨ ਅਲਾਪ ਕੇ ਅਕਥ ਕਹਾਣੀ ਦਾ ਮਰਮ ਸਿਧ ਕਰ ਲਵੇ । ਗੁਰਬਾਣੀ ਵਿਚ ਤਾਂ ਇਸ ਤੇ ਡਬਲ ਪ੍ਰਮਾਣ ਵਰਤਿਆ ਹੈ

ਯਥਾ : ਬਿਨ ਸਤਿਗੁਰ ਕਿਨੈ ਨ ਪਾਇਓ ਬਿਨ ਸਤਿਗੁਰ ਕਿਨੈ ਨ ਪਾਇਆ ॥

[ਆਸਾ ਦੀ ਵਾਰ, ਪੰਨਾ ੪੬੬]

ਕੀ ਗਿਆਨੀ ਜੀ ਦੇ ਉਪ੍ਰੋਕਤ ਖਿਆਲ ਸਰਾਸਰ ਗੁਰਬਾਣੀ ਦੇ ਆਸ਼ੇ ਦੇ ਉਲਟ ਨਹੀਂ ? ਅਤੇ ਗੁਰਮੁਖਿ ਪਦ ਨੂੰ ਜਾਣ ਬੁਝ ਕੇ ਖੁਦਗਰਜ਼ੀ ਵਾਸਤੇ ਅੱਖੋਂ ਓਹਲੇ ਨਹੀਂ ਕੀਤਾ ?

ਇਸ ਦਾ ਯਥਾਰਥ ਅਰਥ ਹੈ :

(ਧੁਨ ਮੇ ਧਿਆਨ ਜੋੜਿਆ ਤਾਂ ਧਿਆਨ ਮੇ ਜਾਨਿਆਂ ਗੁਰਮੁਖਿ ਦਵਾਰਾ ਅਕਥ ਕਹਾਣੀ ਨੂੰ) ਜਿਥੇ ਗੁਰਮੁਖਿ ਪਦ ਦੇ ਖਖੇ ਨੂੰ ਸਿਹਾਰੀ ਹੋਵੇ ਓਥੇ ਅਰਥ ਗੁਰੂ ਮੁਖਿ ਦਵਾਰਾ ਹੁੰਦਾ ਹੈ, ਜਿਥੇ ਖਖਾ ਮੁਕਤਾ ਹੋਵੇ ਓਥੇ ਇਕ ਸਿੱਖ ਗੁਰਮੁਖ ਦਾ ਵਾਚਕ ਹੁੰਦਾ ਹੈ, ਜਿਥੇ ਗੁਰਮੁਖ ਪਦ ਦੇ ਖਖੇ ਨੂੰ ਔਂਕੜ ਹੋਵੇ ਓਥੇ ਬਹੁਤੇ ਗੁਰਮੁਖਾਂ ਦਾ ਵਾਚਕ ਹੁੰਦਾ ਹੈ, ਏਹ ਗਿਆਨੀਆਂ ਦਾ ਸਿਧਾਂਤ ਹੈ) । ਕੀ ਅਕਥ ਕਹਾਣੀ ਇਕ ਪ੍ਰਮਾਰਥ ਦੇ ਰਸਤੇ ਵਿਚ ਚੋਟੀ ਦੀ ਡਿਗਰੀ ਨਹੀਂ ? ਜਿਸਨੂੰ

ਇਹ ਫਿਰ ਤਾਂ ਕਿਸੇ ਦੀ ਗੁਰੂ ਦੀ ਲੋੜ ਨਹੀਂ
ਆਪਣੇ ਅੰਦਰ ਧਿਆਨ ਧਰੇ - ਪਾਠ ਪੂਜਾ ਅਤੇ
ਸਿਖੀ ਰਹਤ - ਆਦਿ ਵਿਚ ਕਿਸੇ ਕੰਮ ਦੀ ਲੋੜ ਨਹੀਂ

ਗਿਆਨੀ ਜੀ ਨੇ ਆਪਣੇ ਆਪ ਹੀ ਹਾਸਲ ਕਰਨ ਦੀ ਡੀਂਗ ਮਾਰੀ ਹੈ। ਇਹ ਗੁਰਬਾਣੀ ਦੀ ਪੂਰਨ ਤੌਰ ਤੇ ਵਿਰੋਧਤਾ ਹੈ, ਪਰ ਅਫ਼ਸੋਸ ਹੈ ਕਿ ਅੱਜ ਤਕ ਕਿਸੇ ਵਿਦਵਾਨ ਨੇ ਗਿਆਨੀ ਜੀ ਦੇ ਏਨ੍ਹਾਂ ਮਨਮਾਨੇ ਅਰਥਾਂ ਦਾ ਕੋਈ ਜਾਇਜ਼ਾ ਹੀ ਨਹੀਂ ਲਿਆ।

ਭਾਈ ਸੰਤੋਖ ਸਿੰਘ ਜੀ ਕਰਤਾ ਸ੍ਰੀ ਗੁਰੂ ਪ੍ਰਤਾਪ ਸੂਰਜ ਲਿਖਦੇ ਹਨ :

ਬਿਨ ਸਤਿਗੁਰ ਕੀ ਸਰਨੀ ਪਰੇ ॥ ਅੰਤ੍ਰ ਮੁਖੀ ਨ ਬ੍ਰਿਤ ਕੋ ਧਰੇ ॥

ਅਗੇ ਸ੍ਰੀ ਮਾਨ ਜੀ ਫਿਰ ਆਪਾ ਭਾਵ ਦੇ ਸ਼ਿਕਾਰ ਹੁੰਦੇ ਹਨ ਤੇ ਲਿਖਦੇ ਹਨ ਜਦ ਧੁਨ (ਸ਼ਬਦ) ਵਿਚ ਹੀ ਧਿਆਨ ਜੋੜ ਕੇ ਉਸ ਸਿਰਜਨਹਾਰ ਨੂੰ ਜਾਨਣਾਂ ਹੈ ਤਾਂ ਧੁਨ (ਸ਼ਬਦ) ਹੀ ਗੁਰੂ ਹੈ।

ਲੇਖਕ : ਇਸ ਵਿਸ਼ੇ ਬਾਰੇ ਭਾਈ ਸੰਤੋਖ ਸਿੰਘ ਜੀ ਕਰਤਾ ਸੂਰਜ ਪ੍ਰਕਾਸ਼ ਦਾ ਪ੍ਰਮਾਣ ਹਾਜ਼ਰ ਹੈ।

ਦੋਹਿਰਾ : ਮਾਰਗ ਇਹ ਬਿਨ ਸਤਿਗੁਰੂ ਦੁਸ਼[1] ਪ੍ਰਾਪਤ ਅਤ ਜਾਨ ॥
ਸ੍ਰੀ ਗ੍ਰੰਥ ਮਹਿ ਕਹਿਓ ਸੁਭ ਸੋ ਸੁਨ ਕਾਨ ਪ੍ਰਮਾਨ ॥

ਮਹਲਾ ੧/: ਨਾਨਕ ਗੁਰੂ ਨ ਚੇਤਨੀ ਮਨਿ ਅਪਣੈ ਸੁਚੇਤ[2] ॥
ਛੁਟੇ ਤਿਲ ਬੂਆੜ[3] ਜਿਉ ਸੁੰਞੇ ਅੰਦਰਿ ਖੇਤ ॥
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ[4] ਨਾਹ ॥
ਫਲੀਅਹਿ ਫੁਲੀਅਹਿ ਬਪੁੜੇ ਭੀ ਤਨ[5] ਵਿਚਿ ਸੁਆਹ ॥

[ਆਸਾ ਦੀ ਵਾਰ ਦਾ ਪਹਿਲਾ ਸਲੋਕ,ਪੰਨਾ ੪੬੩]

ਚੌਪਈ : ਪਢੇ ਗ੍ਰੰਥ ਬਣ ਬੈਠੇ ਗਿਆਨੀ ॥
ਨਾਨਾ ਜੁਗਤਨ ਕਰੇ ਬਖਾਨੀ ॥
ਅਹੰ ਬ੍ਰਹਮਸਮੀ[6] ਕਹੈ ਸੁਨਾਇ ॥
ਤਨ ਹੰਤਾ[7] ਨਹਿ ਛੁਟੀ ਬਲਾਇ ॥
ਤਿਨ ਮਹਿ ਸਾਰ ਨ ਪਈਅਤ ਤੈਸੇ ॥
ਭਸਮ ਬੂਆੜ ਤਿਲਨ ਮਹਿ ਜੈਸੇ ॥
ਕਿਧੌ ਗਿਆਨ[8] ਬ੍ਰਿਤ ਕਾਚੀ ਰਹੀ ॥
ਥਿਰਤਾ[9] ਭਲੇ ਨ ਮਨ ਨੇ ਲਹੀ ॥
ਕਰਮਨ ਮਹਿ ਨਿਸੰਗ ਹੁਇ ਬਰਤਾ ॥
ਬਹੈ ਸੁ ਜਨਮ ਮਰਨ ਕੀ ਸਰਤਾ[10] ॥

[ਸ੍ਰੀ ਗੁਰ ਪ੍ਰਤਾਪ ਸੂਰਜ ,ਪੰਨਾ ੫੭੦੩]

---

1. ਔਖਾ, 2. ਹੁਸ਼ਿਆਰ, 3. ਅਫਲ, 4. ਖਸਮ, 5. ਡੋਡੀਆਂ ਵਿਚ ਤਿਲਾਂ ਦੇ ਥਾਂ ਸੁਆਹ, 6. ਮੈਂ ਬ੍ਰਹਮ ਹਾਂ, 7. ਦੇਹ ਨੂੰ ਆਪਣਾ ਆਪ ਜਾਨਣਾ, 8. ਦ੍ਰਿੜ੍ਹ ਗਿਆਨ ਨ ਹੋਇਆ, 9. ਇਕਾਗਰਤਾ, 10. ਨਦੀ।

ਭਾਈ ਜੀ ਦੇ ਇਸ ਪ੍ਰਮਾਣ ਦੇ ਆਸ਼ੇ ਤੋਂ ਇਹ ਵੀ ਸਿਧ ਹੋ ਜਾਂਦਾ ਹੈ ਕਿ ਭਾਈ ਸੰਤੋਖ ਸਿੰਘ ਦੇ ਸਮੇਂ ਅਜੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਵਾਲੀ ਪ੍ਰਥਾ ਵੀ ਕਾਇਮ ਨਹੀਂ ਸੀ ਹੋਈ। ਅਗੇ ਸ੍ਰੀਮਾਨ ਜੀ ਉਪਦੇਸ਼ਕ ਦਾ ਖੰਡਨ ਕਰਕੇ ਉਪਦੇਸ਼ ਨੂੰ ਮਹਾਨਤਾ ਦੇਂਦੇ ਹਨ ਤੇ ਲਿਖਦੇ ਹਨ ਤਾਂ ਫਿਰ ਉਪਦੇਸ਼ ਹੀ ਗੁਰੂ ਬਣਿਆ, ਅਤੇ ਪ੍ਰਮਾਣ ਦੇਂਦੇ ਹਨ।

ਸੁਨਿ ਉਪਦੇਸੁ ਹਿਰਦੈ ਬਸਾਵਹੁ ॥ ਮਨ ਇਛੇ ਨਾਨਕ ਫਲ ਪਾਵਹੁ ॥
[ਗਉੜੀ ਸੁਖਮਨੀ, ਪੰਨਾ ੨੯੩]

ਲਿਖਾਰੀ : ਜਦ ਕਿ ਇਸ ਵਿਸ਼ੇ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਅਪਣਾ ਨਿਰਨਾ ਇਸ ਤਰ੍ਹਾਂ ਦੇਂਦੇ ਹਨ :

ਪੂਰੇ ਗੁਰ ਕੀ ਪੂਰੀ ਦੀਖਿਆ ॥ ਜਿਸੁ ਮਨ ਬਸੈ ਤਿਸੁ ਸਾਚੁ ਪਰੀਖਿਆ ॥

ਹੁਣ ਸਿਆਣੇ ਸਜਣ ਆਪ ਹੀ ਵਿਚਾਰ ਲੈਣ ਕਿ ਉਪ੍ਰੋਕਤ ਪੰਗਤੀਆਂ ਵਿਚ ਉਪਦੇਸ਼ਕ ਦੀ ਮਹਾਨਤਾ ਹੈ ਨਾ ਕਿ ਉਪਦੇਸ਼ ਦੀ ?

ਸ੍ਰੀਮਾਨ ਜੀ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਉਪ੍ਰੋਕਤ ਉਪਦੇਸ਼ ਅੱਜ ਕਲ੍ਹ ਦੇ ਗਿਆਨੀਆਂ ਜੈਸਾ ਉਪਦੇਸ਼ ਨਹੀਂ ਜਿਸ ਵਿਚ ਅਰਥਾਂ ਦੇ ਅਨਰਥ ਅਤੇ ਬਾਣੀ ਦੀ ਵਿਰੋਧਤਾ ਹੋਵੇ। ਉਪਰਲਾ ਉਪਦੇਸ਼ ਤਾਂ ਪੂਰੇ ਸਤਿਗੁਰ ਦਾ ਉਪਦੇਸ਼ ਹੈ ਤਾਂ ਹੀ ਮਨ ਇਛੇ ਫਲ ਪ੍ਰਾਪਤ ਹੁੰਦੇ ਹਨ।

ਅਗੇ ਸ੍ਰੀਮਾਨ ਜੀ ੨੧੯ ਪੰਨੇ ਤੇ ਗੁਰੂ ਚਿੰਤਨ ਵਿਚ ਲਿਖਦੇ ਹਨ :

ਆਹਤ ਸ਼ਬਦ ਗੁਰੂ ਦੇ ਆਸਰੇ ਤੇ ਅਨਾਹਦ ਸ਼ਬਦ ਗੁਰੂ ਨੂੰ ਪ੍ਰਗਟ ਕਰਨਾ ਹੈ ਜਦ ਗੁਰਬਾਣੀ ਦਾ ਜਾਪ ਤੇ ਇਕ ਅੱਖਰ ਵਾਹਿਗੁਰੂ ਦਾ ਜਾਪ ਖੁਦ ਧਿਆਨ ਦਾ ਸਬੰਧ ਜੋੜ ਕੇ ਕੀਤਾ ਜਾਏ ਤਾਂ ਉਹ ਅਨਾਹਦ ਸ਼ਬਦ ਗੁਰੂ ਪ੍ਰਗਟ ਹੋ ਜਾਂਦਾ ਹੈ। ਅਤੇ ਪ੍ਰਮਾਣ ਪੇਸ਼ ਕਰਦੇ ਹਨ :

ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥
ਅਥਵਾ : ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

ਲਿਖਾਰੀ : ਸ੍ਰੀਮਾਨ ਗਿਆਨੀ ਜੀ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਅਨਾਹਦ ਸ਼ਬਦ ਨਿਰਗੁਣ ਅਵਸਥਾ ਹੈ ਅਤੇ ਗੁਰਬਾਣੀ ਦਾ ਜਾਪ ਕੋਰਾ ਕਰਮ ਕਾਂਡ ਹੈ, ਜਿਸ ਦਾ ਫਲ ਮਨ ਦੀ ਸੁਧੀ ਤਕ ਹੈ।

ਗੁਰੂ ਜੀ ਫਰਮੌਂਦੇ ਹਨ :

ਹਰਿ ਨਿਰਮਲੁ ਅਤਿ ਊਜਲਾ ਬਿਨ ਗੁਰ ਪਾਇਆ ਨ ਜਾਇ ॥
ਪਾਠ ਪੜੈ ਨਹ ਬੂਝਈ ਭੇਖੀ ਭਰਮ ਭੁਲਾਇ ॥ [ਪੰਨਾ ੬੬]

ਅਤੇ ਜੋ 'ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ॥' ਦਾ ਪ੍ਰਮਾਣ ਦਿਤਾ ਹੈ ਏਥੇ, ਏਕੁ ਸਬਦੁ ਦਾ ਅਰਥ ਬਾਣੀ ਨਹੀਂ ਹੈ। ਏਕੁ ਸਬਦੁ ਦਾ ਅਰਥ

ਅਪਣਾ ਸਰੂਪ (ਆਤਮਾ) ਹੈ ਜਿਸ ਦੇ ਮਨ ਵਿਚ ਵਸਿਆਂ (ਪ੍ਰਗਟ) ਹੋਇਆਂ ਫਿਰ ਜਨਮਾਂ ਵਿਚ ਨਹੀਂ ਆਈਦਾ। ਬਾਕੀ ਰਹੀ ਗੱਲ ਏਕ੍ਰ ਅੱਖਰ ਵਾਹਿਗੁਰੂ ਮੰਤ੍ਰ ਦੀ, ਪਹਿਲੇ ਤਾਂ ਏਹ ਗਿਆਨੀ ਜੀ ਦੇ ਲਿਖਣ ਦਾ ਢੰਗ ਹੀ ਗ਼ਲਤ ਹੈ ਜੋ ਐੜ ਤੇ ਅੱਧਕ ਲਾ ਕੇ ਲਿਖਦੇ ਹਨ ਏਹ (ਅਖੱਰ) ਪਦ ਹੈ।

ਭਾਵ : ਜੋ ਅੱਖਰਾਂ ਵਿਚ ਲਿਖਿਆ ਨਹੀਂ ਜਾਂਦਾ ਇਸ ਦਾ ਨਿਰਨਾਂ ਪਿਛੋਂ ਫਰੀਦ ਕੋਟ ਵਾਲੇ ਟੀਕੇਕਾਰਾਂ ਨੇ ਕਰ ਦਿਤਾ ਹੈ, ਹੋਰ ਲੋੜ ਨਹੀਂ। ਬਾਕੀ ਵਾਹਿਗੁਰੂ ਜਾਪ ਦਾ ਨਿਰਨਾ ਕਰਨਾ ਹੈ। ਵਾਹਿਗੁਰੂ ਮੰਤ੍ਰ ਮਨ ਦੀ ਇਕਾਗਰਤਾ ਦਾ ਸਾਧਨ ਹੈ, ਮਨ ਦੀ ਇਕਾਗਰਤਾ ਵਿਚ ਹੀ ਆਪਣੇ ਸਰੂਪ ਦੀ ਖੋਜ ਅੰਤਰਮੁਖੀ ਬਿਰਤੀ ਦਵਾਰਾ ਹੋ ਸਕਦੀ ਹੈ, ਅਤੇ ਅੰਤਰਮੁਖੀ ਬਿਰਤੀ ਵਿਚ ਸਰੂਪ ਦਾ ਸਾਖਿਆਤਕਾਰ ਤਦ ਹੋਵੇਗਾ ਜਦ ਅੰਤਸ਼ਕਰਣ ਅਚੱਲ ਹੋਵੇਗਾ। ਅੰਤਸ਼ਕਰਣ ਅਚਲ ਹੋਏ ਵਿਚ ਆਪਣੇ ਸਰੂਪ ਦੀ ਅੰਤਰਮੁਖੀ ਬਿਰਤੀ ਦਵਾਰਾ ਖੋਜ ਕਰਨ ਸਮੇਂ ਕਿਸੇ ਮੰਤਰ ਬਾਣੀ ਦੇ ਜਾਪ ਦੀ ਲੋੜ ਨਹੀਂ, ਕਿਉਂਕਿ ਮੰਤਰ ਬਾਣੀ ਮਨ ਦਾ ਕਰਮ ਕਾਂਡ ਹੈ, ਕਰਮ ਕਾਂਡ ਦਾ ਅਤੇ ਗਿਆਨ ਦਾ ਆਪਸ ਮੇਂ ਵਿਰੋਧ ਹੈ, ਜਿਥੇ ਇਕ ਹੋਵੇ ਓਥੇ ਦੂਜਾ ਨਹੀਂ ਹੋ ਸਕਦਾ। ਏਹ ਗਿਆਨ ਦੋ ਗ੍ਰੰਥਾਂ ਦਾ ਢੰਡੋਰਾ ਹੈ, ਕਰਮ ਕਾਂਡ ਦੂਜੇ ਨੂੰ ਮੰਨ ਕੇ ਹੁੰਦਾ ਹੈ, ਅਤੇ ਆਪਣੀ ਹੋਂਦ ਵਖਰੀ ਬਣੀ ਰਹਿੰਦੀ ਹੈ, ਗੁਰੂ ਜੀ ਦਾ ਫਰਮਾਨ ਹੈ ਆਪਣੀ ਸਰੀਰਕ ਹੋਂਦ ਨੂੰ ਮਿਟਾਵਹੁ :

ਸੁਨਹੁ ਸਹੇਰੀ ਮਿਲਨ ਬਾਤ ਕਹਉ
ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨ ਪਾਵਹੁ ॥ [ਪੰਨਾ ੮੩੦]

ਜਿਸ ਦਾ ਭਾਵ ਹੈ ਸਾਰਾ (ਅਹੰ) ਤਿੰਨ ਸਰੀਰ ਤੇ ਪੰਜ ਕੋਸ਼, ਭਾਵ ਕਾਰਣ, ਸੂਖ਼ਮ, ਅਸਥੂਲ, ਜੋ ਤਿੰਨ ਸਰੀਰ ਹਨ ਤੇ ਏਹਨਾਂ ਤਿੰਨਾਂ ਸਰੀਰਾਂ ਵਿਚ ਜੋ ਪੰਜ ਕੋਸ਼ ਹਨ, ਏਹਨਾਂ ਨੂੰ ਮਿਟਾਵਹੁ। ਭਾਵ ਹੈ ਕਿ ਏਹਨਾਂ ਨੂੰ ਆਪਣਾ ਆਪ ਨਾ ਸਮਝੋ, ਏਹਨਾਂ ਨੂੰ ਤਜ ਕੇ ਜੋ ਏਹਨਾਂ ਦਾ ਦ੍ਰਸ਼ਟਾ, ਭਾਵ ਜੋ ਏਹਨਾਂ ਨੂੰ ਦੇਖਣ ਵਾਲਾ ਹੈ ਸੋ ਹੈ ਲਾਲਨ। ਸੋ ਹੈ ਸਾਡਾ ਆਪਣਾਂ ਆਪ (ਆਤਮ ਸਰੂਪ) ਓਸ ਦੀ, ਅੰਤਰ ਮੁਖੀ ਬਿਰਤੀ ਦਵਾਰਾ ਖੋਜ ਕਰਨੇ ਸੇ ਓਸ ਲਾਲਨ ਕੀ ਪ੍ਰਾਪਤੀ ਹੋਵੇਗੀ, ਪਰ

ਸਿਰ ਊਪਰ ਠਾਢਾ ਗੁਰ ਸੂਰਾ ॥ ਨਾਨਕ ਤਾਕੈ ਕਾਰਜ ਪੂਰਾ ॥
[ਸੁਖਮਨੀ ਸਾਹਿਬ ਜੀ]

ਪਰ ਗਿਆਨੀ ਜੀ ਦੇ ਕਹਿਣ ਮੂਜਬ, ਜਦ ਗੁਰਬਾਣੀ ਦਾ ਜਾਪ ਤੇ ਇਕ ਅੱਖਰ ਵਾਹਿਗੁਰੂ ਦਾ ਜਾਪ ਖੁਦ ਧਿਆਨ ਦਾ ਸਬੰਧ ਜੋੜ ਕੇ ਕੀਤਾ ਜਾਇ ਤਾਂ ਓਹ ਅਨਾਹਦ ਸ਼ਬਦ ਗੁਰੂ ਪਰਗਟ ਹੋ ਜਾਂਦਾ ਹੈ। ਏਹ ਗੁਰਬਾਣੀ ਦੀ ਸਿਧੀ ਵਿਰੋਧਤਾ ਹੈ। ਗੁਰੂ ਜੀ ਫਰਮੌਂਦੇ ਹਨ, ਸਗਰੋ ਅਹੰ ਮਿਟਾਵੋ ਤਦ ਲਾਲਨ ਦੀ ਪ੍ਰਾਪਤੀ ਹੋਵੇਗੀ ਪਰ ਗਿਆਨੀ ਜੀ ਦਸਦੇ ਹਨ (ਖੁਦ ਧਿਆਨ ਸੇ) ਜਿਸ ਦਾ ਭਾਵ ਹੈ ਆਪਣੇ ਆਪ ਹੀ, ਗੁਰੂ ਦੀ ਸਹਾਇਤਾ ਤੋਂ ਬਿਨਾਂ ਹੀ, ਖੁਦ ਦਾ ਅਤੇ ਅਹੰ ਦਾ ਇਕੋ ਅਰਥ ਹੈ।

## ਏਸ ਲੇਖ ਦੀ ਹੋਰ ਪਸ਼ਟੀ ਵੇਦਾਂਤ ਮਤ ਅਨੁਸਾਰ

ਯੋਗ ਵਸ਼ਿਸ਼ਟ ਸਰਗ ੩੪ ਪੰਨਾ ੧੦੧੯ ਪਰ ਸ੍ਰੀ ਵਸ਼ਿਸ਼ਟ ਮੁਨੀ ਜੀ ਜੋ ਭਗਵਾਨ ਸ੍ਰੀ ਰਾਮ ਚੰਦਰ ਜੀ ਦੇ ਗੁਰੂ ਸਨ, ਦਾ ਫੁਰਮਾਨ ਹੈ :

ਬ੍ਰਹਮ ਕੇ ਅਵਾਹਨ ਮੇ ਮੰਤ੍ਰ ਆਸਨ ਆਦਕ ਸਮਗਰੀ ਨਹੀਂ ਚਾਹੀਏ, ਕਿਉਂਕਿ ਸਰਬ ਦਾ ਅਨਭਵ ਰੂਪ ਕਰ ਕੇ ਪ੍ਰਤਖ ਹੈ, ਔਰ ਸਭ ਪ੍ਰਕਾਰ ਸਭ ਤੌਰ ਮੇ ਇਸਥਿਤ ਹੈ ਯਹਾਂ ਉਸ ਕੇ ਪਾਨੇ ਦਾ ਜਤਨ ਕਰੀਏ ਵਹਾਂ ਆਗੇ ਹੀ ਵਿਦਯਮਾਨ ਹੈ।

ਫਿਰ ਗੁਰਬਾਣੀ ਦਾ ਜਾਪ ਤੇ ਵਾਹਿਗੁਰੂ ਜਾਪ ਦੋਵੇਂ ਹੀ ਅਨਾਹਦ ਸ਼ਬਦ ਤੋਂ ਉਰਲੇ ਸਾਧਨ ਹਨ। ਗੁਰੂ ਵਾਕ ਹੈ, ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ ॥ [ਪੰਨਾ ੧੩੦੧]

ਬਾਣੀ ਦਾ ਜਾਪ ਤਾਂ ਕੋਰਾ ਕਰਮ ਕਾਂਡ ਹੈ, ਇਸ ਦਾ ਫਲ ਮਨ ਦੀ ਸੁਧੀ ਹੈ, ਅਤੇ ਵਾਹਿਗੁਰੂ ਮੰਤਰ ਵੀ ਮਨ ਦਾ ਕਰਮ ਕਾਂਡ ਹੈ। ਭਾਵ ਮਨ ਦੀ ਵਿਕਸ਼ੇਪਤਾ ਦੀ ਰੋਕ ਕਰਕੇ ਮਨ ਨੂੰ ਇਕਾਗਰ ਕਰਨ ਦਾ ਸਾਧਨ ਹੈ, ਮਸਲਨ ਗੁਰਬਾਣੀ ਬਦਾਮ ਦਾ ਪੌਦਾ ਹੈ ਅਤੇ ਵਾਹਿਗੁਰੂ ਮੰਤਰ ਬਦਾਮ ਹੈ, ਅਤੇ ਉਸ ਤੋਂ ਅਗੇ ?

ਗਿਰੀ ਹੈ : ਤਤ ਨਿਰੰਜਨ ਜੋਤ ਸਬਾਈ ਸੋਹੰ ਭੇਦ ਨ ਕੋਈ ਜੀਉ ॥[ਪੰਨਾ ੫੯੯]

ਅਤੇ ਕਬੀਰ ਜੀ ਲਿਖਦੇ ਹਨ : ਜਲ ਥਲ ਮਾਹੇ ਆਪੈ ਆਪ ॥ ਆਪੇ ਜਪਹੁ ਆਪਣਾ ਜਾਪ, ॥ [ਪੰਨਾ ੩੪੩]

ਏਹ ਅਨਹਦ ਅਵਸਥਾ ਦਾ ਮੰਤਰ (ਸ਼ਬਦ) ਹੈ ਅਤੇ ਇਹ ਭੀ ਅਜੇ ਸ਼ਬਦ ਹੀ ਹੈ ਭਾਵ ਗਿਰੀ ਵੀ ਨੁਗਦਾ (ਖਲ) ਹੀ ਹੈ ਅਤੇ ਬਦਾਮ ਰੋਗਨ (ਤੇਲ) ਜੋ ਹੈ ਸੋ ਅਸ਼ਬਦ ਹੈ। ਉਹ ਕਿਸੇ ਵੀ ਬਾਣੀ ਸ਼ਬਦ ਵਿਚ ਨ ਬੋਲਿਆ ਜਾ ਸਕਦਾ ਹੈ ਅਤੇ ਨਾ ਲਿਖਿਆ ਜਾਣ ਦਾ ਵਿਸ਼ਾ ਹੈ, ਉਹ ਪੂਰੇ ਗੁਰੂ ਦੀ ਬਖਸ਼ਸ਼ ਅਤੇ ਜੀਵ ਦੀ ਪ੍ਰੀਤੀ ਤੇ ਅੰਤਰ ਮੁਖੀ ਬਿਰਤੀ ਦੀ ਖੋਜ ਦਾ ਵਿਸ਼ਾ ਹੈ ਪਰ ਅਹੰ ਭਾਵ ਨੂੰ ਤਜਕੇ (ਤਿੰਨਾਂ ਸਰੀਰਾਂ ਨੂੰ ਛਡਕੇ) ਗੁਰੂ ਵਾਕ ਹੈ :

ਸਗਰੋ ਅਹੰ ਮਿਟਾਵਹੁ, ਤਉ ਘਰ ਹੀ ਲਾਲਨ ਪਾਵਉ ॥ [ਪੰਨਾ ੮੩੦]

ਅਤੇ ਸ੍ਰੀਮਾਨ ਜੀ ਏਹ ਦਾਸ ਨੇ ਵੀ ਬ੍ਰਹਮ ਸੂਤਰੀ ਦੀ ਖੋਜ ਨਾਲ ਲਿਖਿਆ ਹੈ।

ਅਤੇ, ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਣਾ ॥
ਬੋਹਿਥੁ ਨਾਨਕ ਦੇਉ ਗੁਰੁ ਜਿਸੁ ਹਰਿ ਚੜਾਇ ਤਿਸੁ ਭਉਜਲੁ ਤਰਣਾ ॥
[ਪੰਨਾ ੧੧੦੨]

ਬ੍ਰਹਮ ਨੇਸ਼ਟੀ ਦੀ ਡੀਂਗ ਨਹੀਂ ਮਾਰੀ, ਇਹ ਬੇਦਾਂਤ ਅਤੇ ਗੁਰਬਾਣੀ ਦੇ ਗਿਆਨ ਕਾਂਡ ਦਾ ਸਿਧਾਂਤ ਹੈ।

ਅਤੇ ਗਿਆਨੀ ਜੀ ਜੋ ਬਾਣੀ ਦਾ ਜਾਪ ਤੇ ਵਾਹਿਗੁਰੂ ਦਾ ਜਾਪ ਅਤੇ ਖੁਦ ਸ਼ਬਦ ਭਾਵ ਆਪਣੇ ਆਪ ਵਰਤ ਕੇ ਉਸਨੂੰ ਪ੍ਰਗਟ ਕਰ ਲੈਣਾ ਸਾਬਤ ਕਰਦੇ ਹਨ। ਇਹ ਤਾਂ ਕੋਰੀਆਂ ਗੱਲਾਂ ਹਨ, ਖੁਦ ਦਾ ਅਰਥ ਆਪਾ ਭਾਵ ਹੈ। ਪਰ ਗੁਰੂ ਜੀ ਫਰਮਾਉਂਦੇ ਹਨ :

ਪ੍ਰਮਾਣ

ਆਪ ਗਇਆ ਤਾ ਆਪਹਿ ਭਏ ॥ ਕਿਰਪਾ ਨਿਧਾਨ ਕੀ ਸਰਨੀ ਪਏ ॥
[ਪੰਨਾ ੨੦੨]

ਆਪ ਗਵਾਈਐ ਤਾ ਸਹੁ ਪਾਈਐ ਅਉਰ ਕੈਸੀ ਚਤੁਰਾਈ ॥ [ਸ਼ਬਦ ਹਜ਼ਾਰੇ]

ਭਾਵ, ਝੂਠਾ ਆਪਾ (ਦੇਹ ਅਧਿਆਸ) ਦੀ ਨਵਿਰਤੀ ਹੋਣ ਤੇ ਨਿਰਬਾਣ ਪਦ ਪ੍ਰਗਟ ਹੁੰਦਾ ਹੈ, ਪ੍ਰੰਤੂ ਪੂਰੇ ਗੁਰੂ ਦੀ ਸ਼ਰਨ ਲੈਣ ਤੇ ਹੀ ਇਹ ਪਦਵੀ ਪ੍ਰਾਪਤ ਹੋ ਸਕਦੀ ਹੈ।

ਗੁਰੂ ਜੀ ਫਰਮਾਉਂਦੇ ਹਨ :

ਪ੍ਰਮਾ
ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ ਨਹੀ ਕਾਰਜ ਸਾਰਿ ॥
ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ॥ [ਪੰਨਾ ਪ੩ਪ]

ਅਤੇ ਉਪ੍ਰੋਕਤ ਲੇਖ ਦੀ ਗਿਆਨੀ ਜੀ ਜੋ ਸਾਖ ਦਿਤੀ ਹੈ :

ਏਕ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥

ਸ੍ਰੀਮਾਨ ਜੀ ਏਕ ਸ਼ਬਦ (ਆਪਣਾ ਸਰੂਪ) ਪ੍ਰਾਣਾਂ ਵਿਚ ਤਾਂ ਜ਼ਰੂਰ ਵਸਦਾ ਹੈ। ਏਸ ਤੋਂ ਤਾਂ ਕੋਈ ਇਨਕਾਰ ਨਹੀਂ ਹੈ ਪਰ ਭਗਤ ਪੀਪਾ ਜੀ ਫਰਮਾਉਂਦੇ ਹਨ :

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ [ਪੰਨਾ ੬੯੫]

ਭਾਵ, ਪੀਪਾ ਜੀ ਫਰਮਾਉਂਦੇ ਹਨ, ਪਰਮ ਤਤ ਹੈ, ਅਤੇ ਹੈ ਵੀ ਸੋਈ ਪਿੰਡੇ, (ਅੰਦਰ) ਪਰ ਸਤਿਗੁਰ ਹੋਵੇ ਤਾਂ ਲਖਿਆ ਜਾਂਦਾ ਹੈ।

ਅਗੇ ਸ੍ਰੀਮਾਨ ਜੀ ਪ੍ਰਮਾਣ ਦੇਂਦੇ ਹਨ : ਪਵਨ ਅਰੰਭ ਸਤਿਗੁਰ ਮੱਤ ਵੇਲਾ -

ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

ਇਹ ਪ੍ਰਮਾਣ ਗਿਆਨੀ ਜੀ ਜੈਸੇ ਵਿਦਵਾਨ ਜੋ ਏਡੀਆਂ ਵਡੀਆਂ ਸਭਾਵਾਂ ਨੂੰ ਸੰਬੋਧਨ ਕਰਨ ਵਾਲੇ ਹੋਣ, ਸੋਭਦੇ ਨਹੀਂ। ਏਸ ਗੁਰਸਿਖ ਦੇ ਪ੍ਰਕਰਣ ਵਿਚ ਜੋ ਵੀ ਗਿਆਨੀ ਜੀ ਨੇ ਪ੍ਰਮਾਣ ਵਰਤੇ ਹਨ, ਉਹ ਸਚ ਪੁਛੋ ਤਾਂ ਗਿਆਨੀ ਜੀ ਇਹ ਪ੍ਰਕਰਣ ਗੁਰਸਿਖ ਵਾਲਾ ਲਿਖ ਕੇ ਆਪਣੇ ਸ੍ਰੀਮਾਨ ਤੇ ਹੀ ਸੱਟ ਮਾਰੀ ਹੈ, ਸ਼ਬਦ ਗੁਰੂ ਦੀ ਸਿਧੀ ਕਰ ਕੇ ਸਿੰਘ ਸਭਾ ਨੂੰ ਖੁਸ਼ ਕਰਨ ਦਾ ਯਤਨ ਕੀਤਾ ਹੈ ਤਾਂ ਕਿ ਸਿੰਘ ਸਭਾਵਾਂ ਦਿਆਂ ਇਕਠਾਂ ਵਿਚ ਮੇਰੀ ਸੱਦ ਪੁੱਛ ਬਣੀ ਰਹੇ। ਕੀ ਉਪਰੋਕਤ ਪ੍ਰਮਾਣ ਏਸ ਵਿਸ਼ੇ ਤੇ ਲਾਗੂ ਹੁੰਦਾ ਹੈ? ਇਹ ਤਾਂ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਧਾਂ ਨਾਲ ਗੋਸਟ ਕਰਨ ਸਮੇਂ ਉਚਾਰਨ ਕੀਤਾ ਸੀ ਜੋ ਸਿਧ ਗੋਸਟ ਨਾਮ ਦੀ ਬਾਣੀ ਰਾਗ ਰਾਮਕਲੀ ਵਿਚ ੯੪੩ ਪੰਨੇ ਤੇ ਹੈ ਤੇ ਸਿਧਾਂ ਨਾਲ ਸਵਾਲ ਜਵਾਬ ਇਸ ਵਿਚ ਪ੍ਰਤਖ ਸਬੂਤ ਹਨ, ਤੇ ਸ਼ਬਦ ਗਿਆਨ ਗੁਰੂ ਉਸ ਵੇਲੇ

ਕਿਥੇ ਸੁਭਾਇਮਾਨ ਸਨ ? ਜੇ ਉਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਕੁਝ ਬਾਣੀ ਦਾ ਉਚਾਰਨ ਕੀਤਾ ਵੀ ਸੀ ਤਾਂ ਉਨ੍ਹਾਂ ਦੀ ਬਾਣੀ ਹੀ ਉਨ੍ਹਾਂ ਦਾ ਗੁਰੂ ਬਣ ਬੈਠੀ ਸੀ ? ਕਾਰਣ ਦਾ ਗੁਰੂ ਕਾਰਜ ਕਿਵੇਂ ਬਣ ਗਿਆ ? ਕੁਛ ਵਿਚਾਰ ਤੋਂ ਕੰਮ ਲੈਣਾ ਚਾਹੀਦੇ । ਪੋਤ੍ਰੀ ਦਾਦੇ ਦਾ ਗੁਰੂ ਤੇ ਨਾ ਬਣਾਉਣਾ ਚਾਹੀਦੇ ।

ਕਬੀਰ ਜੀ ਕੀ ਫਰਮਾਉਂਦੇ ਹਨ :

ਬਹਮਾ ਬਡਾ ਕਿ ਜਾਸੁ ਉਪਾਇਆ ॥ ਬੇਦ ਬਡਾ ਕਿ ਜਹਾਂ ਤੇ ਆਇਆ ॥
[ਪੰਨਾ ੩੩੧]

ਸਬਦੁ ਗੁਰੂ ਸੁਰਤਿ ਧੁਨਿ ਚੇਲਾ, ਦਾ ਅਰਥ ਤਾਂ ਦੋ ਜਗ੍ਹਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੋਰ ਵੀ ਬਾਣੀ ਦਵਾਰਾ ਕੀਤਾ ਹੈ ਜੋ ਇਸ ਪ੍ਰਕਾਰ ਹੈ :

ਯਥਾ : ਅਪਰੰਪਰ ਪਾਰਬ੍ਰਹਮੁ ਪ੍ਰਮੇਸਰ ਨਾਨਕ ਗੁਰ ਮਿਲਿਆ ਸੋਈ ਜੀਉ ॥
[ਪੰਨਾ ਪ੯੯]

ਅਤੇ ਦੂਸਰਾ ਪ੍ਰਮਾਣ ਦਸਵੇਂ ਨਾਨਕ ਜੀ ਨੇ ਦਿਤਾ ਹੈ ।

ਯਥਾ : ਆਦਿ ਅੰਤ ਏਕੋ ਅਵਤਾਰਾ ॥ ਸੋਈ ਗੁਰੂ ਸਮਝੀਅਹੁ ਹਮਾਰਾ ॥
[ਚੌਪਈ ਪਾਤਸ਼ਾਹੀ ੧੦]

ਅਤੇ ਏਹੋ ਅਰਥ ਏਥੇ ਹੈ, ਸਿਧਾਂ ਦੇ ਪੁਛਣ ਤੇ ਕਿ,

ਕਵਨ ਗੁਰੂ ਜਿਸ ਕਾ ਤੂੰ ਚੇਲਾ ॥

ਅਤੇ ਗੁਰੂ ਜੀ ਫਰਮਾਉਂਦੇ ਹਨ :

ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

ਭਾਵ, ਇਸ ਜਨਮ ਦਾ ਪਵਨ (ਸਵਾਸਾਂ) ਤੋਂ ਅਰੰਭ ਹੋਇਆ ਹੈ ਅਤੇ ਇਹ ਜਨਮ ਸਤਿਗੁਰ ਦੀ ਮੱਤ (ਸਿਖਿਆ) ਲੈਣ ਦਾ ਸਮਾਂ ਹੈ । ਸਬਦ ਕਹੀਏ ਜੋ ਮੇਰਾ ਸਾਖੀ ਸਰੂਪ (ਆਤਮਾ) ਹੈ ਸੋ ਗੁਰੂ ਹੈ, ਸੁਰਤਿ (ਬਿਰਤੀ) ਧੁਨ (ਚੇਸ਼ਟਾ) । ਭਾਵ ਬਿਰਤੀ ਜੋ ਸਰੂਪ ਦੀ ਚੇਸ਼ਟਾ ਕਰਦੀ ਹੈ, ਸੋ ਚੇਲਾ ਹੈ ।

ਇਹ ਜਵਾਬ ਗੁਰੂ ਜੀ ਪ੍ਰਮਾਤਾ ਸਰੂਪ ਵਿਚ ਦੇ ਰਹੇ ਹਨ ਕਿਉਂਕਿ ਸਿਧਾਂ ਦਾ ਸਵਾਲ ਹੀ ਏਸ ਢੰਗ ਦਾ ਸੀ, ਉਂਜ ਤਾਂ ਸਤਿਗੁਰੂ ਜੀ ਖੁਦ ਸਤਿਚਿਤ ਆਨੰਦ ਸਰੂਪ ਸਨ ਕਿਉਂਕਿ ਉਨ੍ਹਾਂ ਨੂੰ ਆਪਣੇ ਸਰੂਪ ਵਿਚ ਭੁਲੇਖਾ ਜੂ ਨਹੀਂ ਸੀ, ਆਪ ਨੂੰ ਸੁਰਤੀ (ਜੀਵ) ਭਾਵ ਜਣੇਂਦੇ ਹਨ ਅਤੇ ਆਪਣੇ ਆਤਮ ਸਰੂਪ ਨੂੰ ਆਪਣਾ ਗੁਰੂ ਦਸਦੇ ਹਨ । ਜੇ ਏਥੇ ਸ਼ਬਦੁ ਗੁਰੂ ਦਾ ਅਰਥ ਸ਼ਬਦ ਗੁਰੂ ਅਰਥਾਤ ਸ੍ਰੀ ਗ੍ਰੰਥ ਸਾਹਿਬ ਜੀ ਕਰੀਏ ਤਾਂ ਏਸ ਪੁਸਤਕ ਦੇ ਆਦਿ ਵਿਚ ਜੋ ਗੁਰਬਾਣੀ ਦੇ ਪ੍ਰਮਾਣ ਦਿਤੇ ਹਨ ਉਨ੍ਹਾਂ ਸਾਰਿਆਂ ਗੁਰੂ ਵਾਕਾਂ ਦੀ ਵਿਰੋਧਤਾ ਹੋਵੇਗੀ । ਜ਼ਰਾ ਮਿਲਾਨ ਕਰਕੇ ਵੇਖ ਲੌ, ਉਹਨਾਂ ਗੁਰੂ ਵਾਕਾਂ ਅਨੁਸਾਰ ਬਾਣੀ, ਗੁਰੂ ਕੀ ਬਾਣੀ, ਗੁਰੂ ਕਾ ਸ਼ਬਦ ਅਤੇ ਗੁਰੂ ਕੀ ਮੁਹਤਾਜ ਹੈ ਅਤੇ ਤਿੰਨਾਂ ਗੁਣਾਂ ਵਿਚ ਹੀ ਵਰਤਦੀ ਸਿੱਧ ਹੈ ।

ਫੇਰ ਤਿੰਨਾਂ ਗੁਣਾਂ ਵਾਲੀ ਵਸਤੂ ਗੁਰੂ ਕਿਵੇਂ ਹੋਵੇਗੀ ? ਜੇ ਸ਼ਬਦ ਪਦ ਨਾਲ ਗੁਰੂ ਲਿਖਿਆ ਹੀ ਵੇਖਕੇ ਸ਼ਬਦ ਗੁਰੂ ਮੰਨੋਗੇ ਤਾਂ ਪਵਣ ਨੂੰ ਭੀ ਗੁਰੂ ਮੰਨਣਾ ਪਵੇਗਾ। ਪਵਣ ਗੁਰੂ ਵੀ ਲਿਖਿਆ ਹੈ ਤੇ ਪਾਣੀ ਵੀ ਪਿਤਾ ਮੰਨਣਾ ਪਵੇਗਾ। ਤਾਂਤੇ ਸ੍ਰੀ ਮਾਨ ਗਿਆਨੀ ਸੰਤ ਸਿੰਘ ਜੀ ਨੇ ਏਸ ਗੁਰਸਿਖ ਦੇ ਲੇਖ ਵਿਚ ਤਾਂ ਵਿਦਵਾਨਾਂ ਨੂੰ ਅਖੋਂ ਓਹਲੇ ਕਰਕੇ ਚੰਮ ਦੀਆਂ ਚਲਾਈਆਂ ਹਨ, ਬਾਣੀ ਦੀ ਵਿਰੋਧਤਾ ਅਤੇ ਅਰਥਾਂ ਦੇ ਅਨ-ਅਰਥ ਪਰ ਸਿੰਘ ਸਭਾ ਦੇ ਪਿੰਡਾਲਾਂ ਵਿਚ ਤਾਂ ਗਿਆਨੀ ਜੀ ਦੇ ਅਗੇ ਮਾਇਆ ਦੇ ਅੰਬਾਰ ਲਗਦੇ ਹੀ ਹਨ ਨਾ,ਪਰ ਯਾਦ ਰਖਣ,ਵਿਦਵਾਨਾਂ ਨੂੰ ਲੈਂਦੀ ਵੀ ਮਾਇਆ ਹੀ ਹੈ।

ਹੁਣ ਪਾਠਕ ਜਣੋਂ, ਦੇਖੋ ਸਿੰਘ ਸਭਾਈ ਵੀਰਾਂ ਦੇ ਅਰਥ ਕਰਨ ਦੇ ਢੰਗ।

ਜਿੰਨਾਂ ਗੁਰ ਪ੍ਰਮਾਣਾਂ ਦਵਾਰਾ ਮਸਕੀਨ ਜੀ ਨੇ ਸ਼ਬਦ ਗੁਰੂ ਦਾ ਮੰਡਨ ਕੀਤਾ ਹੈ, ਓਹੋ ਗੁਰ ਪ੍ਰਮਾਣ ਮੈਨੂੰ ਮਸਕੀਨ ਜੀ ਦਾ ਖੰਡਨ ਕਰਨ ਵਿਚ ਸਹਾਇਕ ਹੋਏ ਹਨ।

ਜੈਸੇ ਕਿ : ਬਾਵਨ ਅਛਰ ਲੋਕ ਤ੍ਰੈ ਸਭੁ ਕਿਛੁ ਇਨ ਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ ਓਇ ਅਖੱਰ ਇਨ ਮਹਿ ਨਾਹਿ, [ਪੰਨਾ ੩੪੦]

ਅਤੇ : ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥
[ਪੰਨਾ ੮੭੯]

ਅਤੇ : ਸ਼ਬਦੁ ਗੁਰੂ ਸੁਰਤਿ ਧੁਨਿ ਚੇਲਾ, [ਸਿਧ ਗੋਸਟਿ ਪੰਨਾ ੯੪੩]

ਹੁਣ ਸੂਝਵਾਨ ਪਾਠਕ ਦਰਿਆਫਤ ਕਰਨ ਕਿ ਏਨ੍ਹਾਂ ਪ੍ਰਮਾਣਾਂ ਦੇ ਅਰਥ ਦਾਸ ਨੇ ਸਹੀ ਕੀਤੇ ਹਨ ਜਾਂ ਮਸਕੀਨ ਜੀ ਨੇ ?

ਇਹ ਲੋਕ ਗੁਰਬਾਣੀ ਨੂੰ ਆਪਣੀ ਘਰ ਦੀ ਪੋਥੀ ਸਮਝਦੇ ਹਨ ਤੇ ਮਨ ਮਾਨੇ ਅਰਥ ਕਰਕੇ ਗੁਰਬਾਣੀ ਨੂੰ ਆਪਣੇ ਮਗਰ ਲਾ ਲੈਣ ਦੀ ਕੋਸ਼ਸ਼ ਕਰਦੇ ਹਨ।

ਪਰ ਇਹਨਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਇਸ ਬਾਣੀ ਦਾ ਸੁਭਾਓ ਸਨਾਤਨ ਹੈ। ਏਹ ਰਾਮ ਰਾਮ ਹਰੀ ਹਰੀ ਹੀ ਬੋਲਦੀ ਹੈ। ਅਜ ਕਲ ਦੇ ਸਿੰਘ ਸਭਾਈ ਮਤ ਨਾਲ ਬਿਲਕੁਲ ਹੀ ਸਹਿਮਤ ਨਹੀਂ ਹੈ।

ਹੁਣ ਏਸ ਵਿਸ਼ੇ ਬਾਰੇ ਸ੍ਰੀਮਾਨ ਮਹਾਂ ਕਵੀ ਭਾਈ ਸੰਤੋਖ ਸਿੰਘ ਕਰਤਾ ਗੁਰ ਪ੍ਰਤਾਪ ਸੂਰਜ (ਸੂਰਜ ਪ੍ਰਕਾਸ਼) ਜੋ ਕਿ ਸਿਖ ਮਤ ਵਿਚ ਚੋਟੀ ਦੇ ਵਿਦਵਾਨ ਅਤੇ ਇਤਿਹਾਸਕਾਰ ਅਤੇ ਵੇਦਾਂਤੀ ਹੋਏ ਹਨ ਉਨ੍ਹਾਂ ਦੀ ਰਾਏ ਪ੍ਰਗਟ ਕਰਨੀ ਵੀ ਏਥੇ ਜ਼ਰੂਰੀ ਹੈ। ਕਿਉਂਕਿ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਤੋਂ ੧੩੫ ਸਾਲ ਪਿਛੋਂ ਆਪਣਾ ਇਤਿਹਾਸ ਗੁਰੂ ਪ੍ਰਤਾਪ ਸੂਰਜ (ਸੂਰਜ ਪ੍ਰਕਾਸ਼) ਸੰਮਤ ੧੯੦੦ ਵਿਚ ਪੂਰਾ ਕੀਤਾ। ਭਾਵ ਕਿ ਭਾਈ ਸੰਤੋਖ ਸਿੰਘ ਜੀ ਨੂੰ ੧੩੫ ਸਾਲ ਬਾਅਦ ਕੋਈ ਭੁਲੇਖਾ ਤਾਂ ਹੈ ਨਹੀਂ ਸੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਅਰਪਨ ਕੀਤੀ ਹੈ ਕਿ ਨਹੀਂ। ਏਸ ਵਾਸਤੇ ਆਪਾਂ ਉਨ੍ਹਾਂ ਦੀ ਰਾਏ ਤੇ ਹੀ ਫੁਲ ਚੜ੍ਹਾਈਏ ਕਿ ਉਹਨਾਂ ਦਾ ਨਿਸਚਾ ਦੇਹਧਾਰੀ ਸਤਿਗੁਰੂ ਪਰ ਸੀ ਜਾਂ ਉਹ ਸ੍ਰੀ ਗੁਰੂ ਗ੍ਰੰਥ

ਸਾਹਿਬ ਨੂੰ ਗੁਰੂ ਮੰਨਦੇ ਸਨ । ਏਹ ਫੈਸਲਾ ਸਪਸ਼ਟ ਹੋਵੇਗਾ । ਹੁਣ ਮੈਂ ਸੂਰਜ ਪ੍ਰਕਾਸ਼ ਦੇ ਪੰਨੇ ੩੬੦੫-ਰਾਸ ੯-ਅੰਸੂ ੧੭ ਤੋਂ ਕੀਤਾ ਉਤਾਰਾ ਪਾਠਕਾਂ ਦੇ ਪੇਸ਼ ਕਰਦਾ ਹਾਂ । ਸੂਝਵਾਨ ਪਾਠਕ ਜ਼ਰੂਰ ਵਿਚਾਰ ਕੇ ਪੜ੍ਹਨਗੇ । ਇਹ ਹੇਠ ਲਿਖਿਆ ਪ੍ਰਮਾਣ ਜ਼ਿਆਦਾ ਉਪਯੋਗੀ ਜਾਣ ਕੇ ਦੁਬਾਰਾ ਦੁਹਰਾਇਆ ਜਾਂਦਾ ਹੈ ।

ਦੋਹਿਰਾ : ਮਾਰਗ ਏਹ ਬਿਨ ਸਤਿਗੁਰੂ ਦੁਸ਼[1] ਪ੍ਰਾਪਤ ਅਤਿ ਜਾਨ ॥
ਸ੍ਰੀ ਗ੍ਰੰਥ ਮਹਿ ਕਹਿਓ ਸੁਭ ਸੋ ਸੁਨ ਕਾਨ ਪ੍ਰਮਾਨ ॥

ਯਥਾ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ[2] ॥
ਛੁਟੇ ਤਿਲ ਬੂਆੜ[3] ਜਿਉ ਸੁੰਞੇ ਅੰਦਰਿ ਖੇਤ ॥
[ਆਸਾ ਦੀ ਵਾਰ ਪਹਿਲਾ ਸਲੋਕ]

ਪੁਨਾ : ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍[4] ਕਲ ॥
ਤਾਹੂ ਖਰੇ ਸੁਜਾਣ ਵੰਞਾ[5] ਏਨੀ ਕਪਰੀ ॥
ਝੜ ਝਖੜ[6] ਓਹਾੜ ਲਹਰੀ ਵਹਨਿ ਲਖੇਸਰੀ ॥
ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥ [ਪੰਨਾ ੧੪੧੦]

ਇਹ ਗੁਰੂ ਪ੍ਰਮਾਣ ਲਿਖ ਕੇ ਹੇਠ ਅਪਣੀ ਰਾਏ ਲਿਖਦੇ ਹਨ ਭਾਈ ਸੰਤੋਖ ਸਿਘ ਜੀ ਕਿ ਜੋ ਪੁਰਸ਼ ਸਤਿਗੁਰੂ ਦੀ ਸ਼ਰਨ ਨਹੀਂ ਲੈਂਦੇ ਅਤੇ ਗ੍ਰੰਥ ਪੜ੍ਹਕੇ ਬ੍ਰਹਮ ਗਿਆਨ ਹਾਸਲ ਕਰਨਾ ਚਾਹੁੰਦੇ ਹਨ ਉਹਨਾਂ ਦੇ ਜਤਨ ਕਿਵੇਂ ਨਿਸਫਲ ਜਾਂਦੇ ਹਨ ਅਤੇ ਅਖੀਰ ਸਮੇਂ ਉਹਨਾਂ ਦਾ ਕੋਈ ਵੀ ਖਸਮ ਨਹੀਂ ਬਣਦਾ, ਤੇ ਉਹ ਅਫਲ ਤਿਲਾਂ ਵਾਂਗ ਖੜੇ ਰਹਿੰਦੇ ਹਨ, ਕਿਉਂਕਿ ਉਹਨਾਂ ਦੀਆਂ ਡੋਡੀਆਂ ਵਿਚ ਤਿਲ ਨਹੀਂ ਹੁੰਦੇ, ਸੁਆਹ ਹੁੰਦੀ ਹੈ ।

ਚੌਪਈ ॥ ਸ਼ਬਦ ਗੁਰੂ ਦੇ ਸਿਖ :

ਪਠ ਕਰ ਗ੍ਰੰਥ ਹੋਏ ਸਵਧਾਨ ॥ ਚਾਹਤ ਆਨੰਦ ਬ੍ਰਹਮ ਗਿਆਨ ॥
ਨਹਿ ਸਿਮਰਹਿ ਸਤਿਗੁਰ ਸਤਨਾਮ ॥ ਤਿਸ ਕੇ ਨਿਸਫਲ ਹੋਇ ਸਭ ਕਾਮ ॥
ਤਿਲ ਬੂਆੜ ਜਿਉ ਰਾਖ[7] ਮਝਾਰ ॥ ਅੰਤਕਾਲ ਤਿਹ ਹੋਇ ਨ ਸੰਭਾਲ ॥
[ਪੰਨਾ ੩੬੦੬]

ਦੇਹਧਾਰੀ ਗੁਰੂ ਦੇ ਸਿਖ :

ਜਿਸ ਕੀ ਸਤਿਗੁਰ ਕਰਹਿ ਸਹਾਇ ॥ ਨਿਸਚੇ ਬ੍ਰਹਮ ਗਿਆਨ ਕੋ ਪਾਇ ॥

ਹੁਣ ਦ੍ਰਿਸ਼ਟਾਂਤ ਦੇ ਕੇ ਸਿਧ ਕਰਦੇ ਹਨ ਮਹਾਂਕਵੀ ਜੀ :

ਜੋ ਸਾਗਰ ਕੋ ਤਰਨੋ ਚਾਹੈ ॥ ਪਾਰ ਪਰਨ ਕੋ ਭੁਜ ਬਲ ਬਾਹੈ ॥

---

1. ਔਖਾ, 2. ਹੁਸ਼ਿਆਰ, 3. ਅਫਲ, 4. ਜੋ ਕੱਲ ਤਿੜਦੇ ਸਨ, 5. ਰੁੜ੍ਹ ਗਏ, 6. ਝੜੀ ਦੇ ਝਖੜ ਨਾਲ ਲਖਾਂ ਲਹਿਰਾਂ ਪੈਂਦੀਆਂ ਹਨ, 7. ਸਵਾਹ।

ਤਉ ਜੇ ਖੇਵਟ[1] ਤਹਿ ਕੇ ਹੋਇ ॥ ਤਿਨ ਸੋਂ ਬੂਝਤ ਰਹੇ ਸੁਖ ਹੋਇ ॥
ਨਾਹਿ ਤਾ ਕੱਪਰ ਜਿ ਸਾਗਰ ਮਾਹੀ ॥ ਤਿਨ ਕੋ ਭੇਦ ਲਖ ਸਕੈ ਨਾਹੀ ॥
ਤਰਤ ਜਾਤ ਕੋ ਖੈਂਚ ਸੁ ਲੇਤੇ ॥ ਰਾਖਹਿ ਬੀਚ ਨ ਉਬਰਨ ਦੇਤੇ ॥
ਤਰਤ ਜਿ ਨਰ ਤਿਨ ਗਿਨਤੀ ਕਉਨ ॥ ਊਪਰ ਉਡੇ ਜਾਂਹਿ ਖਗ[2] ਜੌਨ ॥
ਤਿਨੋਂ ਐਚ ਕਰ ਲੇਤ ਡੁਬਾਈ ॥ ਖੇਵਟ ਬੂਝੇ ਦੇਤ ਬਤਾਈ ॥
ਦਾਹਨ ਬਾਂਮ[3] ਬਿਚਾਰ ਬਚਾਵੋ ॥ ਸੂਧੇ ਪਾਰ ਉਤਰ ਕਰ ਜਾਵੋ ॥
ਤਿਮ ਸਤਿਗੁਰੁ ਏਹ ਭੇਦ ਬਤਾਵੇ ॥ ਕਾਮ ਆਦਕ ਸਭ ਤੇ ਸੁ ਬਚਾਵੇ ॥
ਸਿਮਰਨ ਸਤਿਨਾਮ[4] ਦੇ ਰੰਗ ॥ ਜੀਵਤ ਮਿਰਤ ਸਦਾ ਰਹੇ ਸੰਗ ॥
ਜਸ ਜਸ ਭੀਰ ਜਹਾਂ ਜਹਾਂ ਹੋਈ ॥ ਸੁਖਦ ਸਹਾਇਕ ਤਹਾਂ ਤਹਾਂ ਹੋਈ ॥
ਸਤਿਨਾਮ ਸਿਮ੍ਰਨ ਤੇ ਹੀਨ ॥ ਸ੍ਰਵਣ[5] ਆਦਕ ਜੁ ਕਰਹਿ ਹਿਤ ਚੀਨ ॥
ਤਿਨ ਕੋ ਗਿਆਨ ਹੋਨ ਮੈਂ ਸੰਸੈ ॥ ਕੋ ਕਾਰਨ ਤੇ ਸਗਲ ਬਿਧੁੰਸੈ[6] ॥

ਹੁਣ ਏਹ ਮਸਲਾ ਕਵੀ ਜੀ ਨੇ ਵੇਰਵੇ ਸਹਿਤ ਸਪੱਸ਼ਟ ਕਰ ਦਿਤਾ ਹੈ ਕਿ ਜੋ ਗ੍ਰੰਥ ਪੜ੍ਹ ਕੇ ਆਪਣੇ ਆਪ ਸੰਸਾਰ ਸਾਗਰ ਨੂੰ ਤਰਨਾ ਚਾਹੁੰਦੇ ਹਨ ਓਨ੍ਹਾਂ ਨਾਲ ਕੀ ਵਾਪਰਦੀ ਹੈ, ਅਤੇ ਜੋ ਸਤਿਗੁਰੂ ਜੀ ਦੀ ਸਹਾਇਤਾ ਪ੍ਰਾਪਤ ਕਰ ਕੇ ਕੋਸ਼ਿਸ਼ ਕਰਦੇ ਹਨ ਓਨ੍ਹਾਂ ਦੀ ਸਤਿਗੁਰੂ ਕਿਵੇਂ ਜਿਊਂਦਿਆਂ ਅਤੇ ਸਰੀਰ ਛਡਣ ਤੋਂ ਬਾਅਦ ਵੀ, ਜੈਸੀ ਜੈਸੀ ਤੰਗੀ ਦੇ ਸਮੇ ਲੋੜ ਪਵੇ ਓਥੇ ਸਹਾਇਤਾ ਕਰਕੇ, ਸੁਖਾਂ ਦੀ ਪ੍ਰਾਪਤੀ ਕਰਵਾ ਦੇਂਦਾ ਹੈ। ਜਿਵੇਂ ਗੁਰੂਵਾਕ ਹੈ :

ਓਥੈ ਹਥੁ ਨਾ ਅਪੜੈ ਕੂਕ ਨ ਸੁਣੀਐ ਪੁਕਾਰ ॥
ਓਥੈ ਸਤਿਗੁਰੁ ਬੇਲੀ ਹੋਵੈ ਕਢ ਲਏ ਅੰਤੀ ਵਾਰ ॥ [ਪੰਨਾ ੧੨੮੧]

ਹੁਣ ਜੇ ਕੋਈ ਅਜੇ ਵੀ ਹਠ ਨਾ ਛਡੇ ਕਿ ਮੇਰੀ ਤਾਂ ਸ਼ਰਧਾ ਸ਼ਬਦ ਗੁਰੂ ਜੀ ਪਰ ਹੀ ਹੈ ਤਾਂ, ਜੀ ਸਦਕੇ ਸ਼ਬਦ ਗੁਰੂ ਜੀ ਨੂੰ ਹੀ ਗੁਰੂ ਮੰਨੇ, ਪਰ ਹੋਰ ਸਿੱਖ ਸੰਗਤ ਨੂੰ ਤਾਂ ਨਿਗੁਰੇ ਨਾ ਰਖਣ ਦੇ ਲੇਖ ਲਿਖੇ।

ਇਹ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਸ੍ਰੀ ਦਸਮੇਸ ਜੀ ਵਲੋਂ ਪ੍ਰਦਾਨ ਹੋ ਕੇ ਹੇਠਾਂ ਨੂੰ

---

1. ਮਲਾਹ, 2. ਪੰਛੀ, 3. ਸਜਾ ਖਬਾ, 4. ਅੱਜ ਕਲ੍ਹ ਦੇ ਮਨ ਮਤੀਏ ਲੋਕ ਵਾਹਿਗੁਰੂ ਮੰਤ੍ਰ ਉਚੀ ਉਚੀ ਬੋਲਦੇ ਹਨ। ਕਬੀਰ ਜੀ ਲਿਖਦੇ ਹਨ :

ਮੁਲਾ ਮੁਨਾਰੇ ਕਿਆ ਚੜਹਿ ਸਾਂਈ ਨ ਬਹਰਾ ਹੋਇ ॥
[ਸਲੋਕ ਕਬੀਰ]

ਕਵੀ ਜੀ ਏਸੇ ਲਈ 'ਸਤਿਨਾਮ' ਲਿਖਦੇ ਹਨ। ਜਿਸ ਦਾ ਭਾਵ ਗੁਰਮੰਤ੍ਰ ਹੈ।
5. ਸ੍ਰਵਣ, ਮਨਨ, ਨਿਧਿਆਸਨ, ਅਪਣੇ ਸਰੂਪ ਨੂੰ ਪ੍ਰਗਟ ਕਰਨ ਦਾ ਅਭਿਆਸ ਹੈ।
6. ਨਾਸ ਹੋ ਜਾਵੇ।

ਆਈ ਹੈ ਕਿ ਪੁਜਾਰੀਆਂ ਪਾਸੋਂ ਪ੍ਰਾਪਤ ਹੋ ਕੇ ਪਿਛਾਂ ਨੂੰ ਤੋਰਨ ਦਾ ਜਤਨ ਕੀਤਾ ਗਿਆ ਹੈ ? ਪੁਰਾਤਨ ਇਤਿਹਾਸਕ ਗਵਾਹੀਆਂ ਦਾ ਹਵਾਲਾ -

ਮੈਨੂੰ ਤਾਂ ਏਹੋ ਪ੍ਰਤੀਤ ਹੁੰਦਾ ਹੈ, ਜੇ ਦਸਮੇਸ਼ ਜੀ ਤੋਂ ਪ੍ਰਦਾਨ ਹੁੰਦੀ ਤਾਂ ਪੁਰਾਤਨ ਗ੍ਰੰਥਾਂ ਵਿਚ ਇਸ ਇਕ ਅਹਿਮ ਘਟਨਾ ਦੇ ਸੰਕੇਤ ਮਿਲਣੇ ਅਤੀ ਜ਼ਰੂਰੀ ਸਨ । ਕਿਉਂਕਿ ਜੁਗਾਂ ਪ੍ਰਯੰਤ ਚਲੀ ਆਉਂਦੀ ਦੇਹਧਾਰੀ ਗੁਰੂ ਪ੍ਰੰਪਰਾ ਨੂੰ ਬਦਲ ਕੇ ਇਕ ਗ੍ਰੰਥ ਦਾ ਰੂਪ ਦੇ ਦੇਣਾ ਇਕ ਮਹਾਨ ਅਸਚਰਜਤਾ ਸੀ । ਜੇ ਦਸਮੇਸ਼ ਜੀ ਗੁਰਤਾ ਅਰਪਨ ਕਰਦੇ ਤਾਂ ਉਪ੍ਰੋਕਤ ਪੁਰਾਤਨ ਗ੍ਰੰਥਾਂ ਰਾਹੀਂ ਹੇਠ ਨੂੰ ਸਾਰੇ ਗ੍ਰੰਥਾਂ ਵਿਚ ਲਿਖੀ ਆਉਣੀ ਸੀ । ਪਰ ਇਹ ਹੇਠੋਂ ਉਪਰ ਨੂੰ ਗਈ ਸਾਬਤ ਹੁੰਦੀ ਹੈ । ਜਿਵੇਂ ਪੂਰਬ ਤੋਂ ਪਛਮ ਨੂੰ ਪਾਣੀ ਆਪਣੇ ਆਪ ਰਿੜ੍ਹਦਾ ਹੈ ਤੇ ਪਛਮ ਤੋਂ ਪੂਰਬ ਨੂੰ ਜਤਨ ਕਰਨ ਤੇ ਵੀ ਨਹੀਂ ਪਹੁੰਚਦਾ, ਇਵੇਂ ਇਹ ਵੀ ਉਲਟੀ ਗੰਗਾ ਭੁਏ ਨੂੰ ਚਲੀ, ਵਾਲੀ ਮਿਸਾਲ ਬਣੀ ਹੈ । ਨਾ ਤਾਂ (੧) ਸੈਨਾਪਤੀ ਨੇ ਲਿਖਿਆ ਜੋ ਮੌਕੇ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹਜ਼ੂਰੀ ੫੨ ਕਵੀਆਂ ਵਿਚੋਂ ਸੀ, (੨) ਨਾ ਭਾਈ ਸੁਖਾ ਸਿੰਘ ਨੇ ਗੁਰ ਬਿਲਾਸ ਵਿਚ ਲਿਖਿਆ, (੩) ਨਾ ਮਹੰਤ ਸਮੇਰ ਸਿੰਘ ਜੋ ਪਟਨੇ ਸਾਹਿਬ ਦਾ ਮਹੰਤ ਸੀ ਉਸਨੇ ਲਿਖਿਆ ਕਿ ਗੁਰਤਾ ਸ੍ਰੀ ਗ੍ਰੰਥ ਸਾਹਿਬ ਨੂੰ ਅਰਪਨ ਹੋਈ ਸੀ, (੪) ਨਾ ਭਾਈ ਸੰਤੋਖ ਸਿੰਘ ਕਰਤਾ ਸੂਰਜ ਪ੍ਰਕਾਸ਼ ਨੇ ਲਿਖਿਆ, (੫) ਨਾ ਗਿਆਨੀ ਗਿਆਨ ਸਿੰਘ ਕਰਤਾ ਸ੍ਰੀ ਗੁਰੂ ਪੰਥ ਪ੍ਰਕਾਸ਼, ਜੋ ਅਡੀਸ਼ਨ ਗਿਆਨੀ ਗਿਆਨ ਸਿੰਘ ਜੀ ਨੇ ਆਪ ਛਪਵਾਈ ਦਿਲੀਓਂ, ਉਸ ਵਿਚ ਲਿਖਿਆ । ਬਾਅਦ ਦੀਆਂ ਛਪੀਆਂ ਅਡੀਸ਼ਨਾਂ ਦੇ ਛਪਾਣ ਵਾਲਿਆਂ ਦੀਆਂ ਬਦੁਕਰਤੂਤਾਂ ਤਾਂ ਪਾਠਕ ਅਗੇ ਜਾ ਕੇ ਏਸੇ ਪੁਸਤਕ ਵਿਚੋਂ ਪੜ੍ਹ ਹੀ ਲੈਣਗੇ । ਜਨਤਾ ਨੂੰ ਭੁਲੇਖੇ ਵਿਚ

ਹੁਣ ਮੈਂ ਇਸ ਵਿਸ਼ੇ ਬਾਰੇ ਭਾਈ ਸੰਤੋਖ ਸਿੰਘ ਕਰਤਾ ਗੁਰ ਪ੍ਰਤਾਪ ਸੂਰਜ ਵਲੋਂ ਇਕ ਸੈਂਪਲ ਪੇਸ਼ ਕਰਦਾ ਹਾਂ ਕਿ ਉਹ ਕਿਵੇਂ ਜੁਗਤੀਆਂ ਪ੍ਰਮਾਣਾਂ ਦਵਾਰਾ ਦੇਹਧਾਰੀ ਗੁਰਸਿਖ ਨੂੰ ਚੁਰਾਸੀ ਦੇ ਗੇੜ ਚੋਂ ਕਢਦਾ ਸਿਧ ਕਰਦੇ ਹਨ ।

ਛਪੈ : ਤੁਮਰੇ ਉਹ ਹੰਕਾਰ ਬਿਕਾਰ ਜੁ ਨਿਸਫਲ ਕਰਹੁ ਜਾਨ ਇਮ ਲੇਹ ॥
ਗੁਰ ਬਿਨ ਰਿਦੇ ਪ੍ਰਕਾਸ਼ ਨ ਹੋਵਤ ਯਾਤੇ ਮੂਲ ਸਤਿਗੁਰੂ ਦੇਹ ॥
ਤੁਮਰੋ ਖੋਜ ਬਿਨਸ ਕਰ ਜਾਵਹਿ ਕਰਹੁ ਗੁਰੂ ਜਿਤ ਕਿਤ ਦ੍ਰਿਸਟੇਹ ॥
ਗੁਰ ਬਿਨ ਰਿਦੇ ਨ ਸਾਂਤੀ ਪਾਈਅਤ ਯਾਤੇ ਬਨੇ ਸਿਖ ਹਿਤ ਦੇਹ ॥
[ਗੁਰ ਪ੍ਰਤਾਪ ਸੂਰਜ ਪੰਨਾ ੨੧੨੩]

ਦੋਹਰਾ : ਐਸੇ ਸਤਿਗੁਰ ਪਾਸ ਤੇ ਲਹਿਤ ਜੀਵ ਕਲਿਆਣ ॥
ਜਸ ਦੇਖਤ ਅਧਿਕਾਰਿ ਜਨ ਤਸ ਉਪਦੇਸ ਵਖਾਨ ॥

ਚੌਪਈ : ਖਟ[1] ਗੁਣ ਸਹਿਤ ਗੁਰੂ ਭਗਵਾਨ ॥ ਯਥਾ ਬਿਛਨ ਕੇ ਮਹਦ ਮਹਾਨ ॥
ਯਾਤੇ ਨਿਜ[2] ਸ਼ਕਤੀ ਤੇ ਲਖੈ ॥ ਗੁਨ ਅਵਗੁਨ ਜਗਿਆਸੀ ਵਿਖੈ ॥

1. ਗੁਰੂ ਵਿਚ ਛੇ ਗੁਣ ਇਹ ਹਨ, ੧. ਯਸ਼, ੨. ਐਸਵਰਜ, →

ਜਥਾ ਜਰਾਹ[1] ਹੋਤ ਮਤਵੰਤਾ ॥ ਘਾਵ[2] ਮਝਾਰ ਬਿਕਾਰ ਲਹੰਤਾ ॥
ਤੌ ਮੇਲਨ ਔਖਧ[3] ਨਹਿ ਲਾਵੇ ॥ ਮੇਲੇ ਤੇ ਨਸੂਰ[4] ਰਹਿ ਜਾਵੇ ॥
ਟੂਟਿਓ ਅਸਤੀ[5] ਆਦ ਬਿਕਾਰ ॥ ਤਿਸ ਕੋ ਪੂਰਬ ਲੇਤ ਨਿਕਾਰ ॥
ਪੁਨਹ ਘਾਵ ਮੇਲਤ ਸੁਖ ਦੇਤ ॥ ਕਾਚ ਜਰਾਹ[6] ਹੋਤ ਦੁਖ ਹੇਤ ॥
ਇਮ ਹਮਰੇ ਸਤਿਗੁਰ ਗੁਨਵੰਤੇ ॥ ਸਿਖ ਕੋ ਨੀਕੀ ਬਿਧ ਪ੍ਰਖੰਤੇ ॥
ਜਿਮ ਕਰ ਪਾਵਹਿ ਜਨ ਕਲਿਆਨ ॥ ਇਮ ਉਪਦੇਸਤ ਹੈ ਹਿਤ ਠਾਨ ॥
ਜਿਨਕੀ ਬ੍ਰਿਤ ਦੁਖ ਸੁਖ ਅਧਕਾਰੀ ॥
ਰਾਗ ਦ੍ਵੇਸ਼[7] ਕੇ ਨਿਤ ਅਨਸਾਰੀ ॥
ਸੁਤ[8] ਬਿਤ ਆਦ ਪਦਾਰਥ ਸਾਰੇ ॥
ਇਨ ਹਿਤ ਬੈਸ[9] ਬਤਾਇ ਵਿਚਾਰੇ ॥
ਤਿਨ ਕੋ ਕਹੈ ਕਰਹੁ ਧਰਮ ਕਾਰ ॥ ਸੇਵਹੁ ਸਿਖਨ ਦੇਹੁ ਅਹਾਰ ॥
ਜਥਾ ਛਕਤ ਦੇਹੁ ਛਾਦਨ[10] ਆਛੈ ॥ ਚਾਪਹੁ ਪਗ ਕਰੀਏ ਸਿਖ ਬਾਂਛੈ ॥
ਮਰਦਨ ਕਰ ਇਸਨਾਨ ਕਰਾਵਹੁ ॥ ਬਸਤ੍ਰ ਪਖਾਰਹੁ[11] ਸੁਧ ਬਨਾਵਹੁ ॥
ਹਾਂਕਹੁ ਪੌਨ[12] ਸਵੇਦ ਜਬ ਹੋਇ ॥ ਝਾਰਹੁ ਪਨਹੀ[13] ਪਗ ਕੋ ਧੋਇ ॥
ਜੂਠੇ ਭਾਂਜਨ ਮਾਂਜਨ ਕਰਹੁ ॥ ਸੀਤਲ ਨੀਰ ਕੂਪ ਤੇ ਭਰਹੁ ॥
ਰਦ ਧਾਵਨ[14] ਕੋ ਅਰਪਹੁ ਆਨ ॥ ਕਰਹੁ ਰਸੋਈ ਸੁਧ ਮਹਾਨ ॥
ਇਤ ਆਦਿਕ ਸੇਵਾ ਦਿਨ ਰਾਤ ॥ ਸਿਖਨ ਕੀ ਕੀਜੈ ਦਿਨ ਰਾਤ ॥

## ਉਪਾਸ਼ਕ (ਉਪਾਸ਼ਨਾ) ਕਾਂਡ ਦਾ ਅਧਿਕਾਰੀ

ਸਤਿਗੁਰ ਗਿਰਾ ਸੀਖ ਨਿਤ ਪਠਹੁ ॥ ਸਤਿਨਾਮ ਕੋ ਮੁਖ ਤੇ ਰਟਹੁ ।
ਨਿਜ ਨਿਜ ਧਰਮ ਰਹਹੁ ਸਾਵਧਾਨ ॥ ਬਡੀ ਰਾਤ ਤੇ ਕਰ ਇਸਨਾਨ ।
ਛੁਧਤ ਕਿ ਨਗਨ ਬਿਨਾਂ ਧਨ ਹੋਇ ॥ ਦੇਹੁ ਛਾਦਨ ਭੋਜਨ ਤਿਨ ਜੋਇ ॥
ਦੇਖ ਦੁਖੀ ਕੋ ਦਯਾ ਉਪਾਵਹੁ ॥ ਯਥਾ ਸ਼ਕਤ ਤਿਸ ਕਸਟ ਮਿਟਾਵਹੁ ।
ਸਚ ਬੋਲਹੁ ਸੁਖ ਹੋਤ ਘਨੇਰਾ ॥ ਤਜਹੁ ਕੂਰ ਦੁਖਦਾਇ ਬਡੇਰਾ ॥
ਪਰ ਸੁਖ ਦੇਖ ਉਰ ਤਪਤਹੁ ਨਾਹੀ ॥ ਪਾਪ ਬਿਅਰਥ ਹੋਤ ਸਿਰ ਤਾਹੀ ।
ਇਕ ਤੌ ਰਿਦਾ ਤਪੈ ਦੁਖ ਪਾਵੈ ॥ ਪਿਖਹੁ ਭਲੇ ਕਿਛ ਹਾਥ ਨ ਆਵੈ ॥
ਪੁਨ ਪ੍ਰਮੇਸਵਰ ਕੋਪ ਕਰੰਤਾ ॥ ਮੋਹਿ ਦੀਓ ਪਿਖ ਏਹੁ ਜਰੰਤਾ ॥

---

← ੩. ਵੈਰਾਗੀ, ੪. ਉਦਾਰ, ੫. ਲਛਮੀ, ੨. ਆਪਣੀ ਤਾਕਤ ।

1. ਅਪ੍ਰੇਸ਼ਨ ਕਰਨ ਵਾਲੇ ਨੂੰ ਜਰਾਹੀ ਪ੍ਰਕਾਸ਼ ਕਹਿੰਦੇ ਹੁੰਦੇ ਸਨ, 2. ਜ਼ਖਮ ਵਿਚ ਖਰਾਬੀ, 3. ਦਵਾਈ, ਮਲਹਮ, 4. ਖਰਾਬੀ, 5. ਹੱਡੀ, 6. ਕਚਾ ਜਰਾਹੀ ਦੁਖ ਦਾ ਕਾਰਨ ਹੈ, 7. ਆਪਣੇ ਨਾਲ ਪਿਆਰ ਪਰਾਏ ਨਾਲ ਈਰਖਾ ਰਖਣ ਵਾਲਾ, 8. ਪੁਤ੍ਰ ਧਨ, 9. ਉਮਰ, 10. ਕਪੜਾ, 11. ਕਪੜੇ ਧੋਵੋ, 12. ਜਦ ਗਰਮੀ ਹੋਵੇ ਪਖਾ ਝਲੋ, 13. ਜੋੜਾ ਪੈਰ, 14. ਦਾਤਣਾਂ ।

ਹੁਣ ਉਪ੍ਰੋਕਤ ਲੇਖ ਨੂੰ ਪਾਠਕ ਵੀਰ ਗਹਿਰਾਈ ਨਾਲ ਸੋਚਣ ਕਿ ਸ੍ਰੀ ਗ੍ਰੰਥ ਸਾਹਿਬ ਜੀ ਵੀ ਇਸ ਤਰ੍ਹਾਂ ਸਿਖ ਦੀ ਦੇਖ ਰੇਖ ਨਿਜ ਸ਼ਕਤੀ ਦਵਾਰਾ ਕਰਕੇ ਸਿਖ ਦੀ ਯੋਗਤਾ ਪਰਖ ਕੇ ਸਿਖ ਨੂੰ ਡਿਊਟੀ ਪ੍ਰਦਾਨ ਕਰ ਸਕਦੇ ਹਨ ? ਕੀ ਸ੍ਰੀ ਦਸਮੇਸ ਜੀ ਤ੍ਰੈ ਕਾਲ ਦ੍ਰਿਸ਼ਟਾ ਨਹੀਂ ਸਨ ਕਿ ਅਗੇ ਕਿਤਨਾ ਜ਼ਮਾਨਾ ਭਿਅੰਕਰ ਆ ਰਿਹਾ ਹੈ ਅਤੇ ਸਿਖਾਂ ਵਿਚ ਕਿਹੋ ਜਿਹੇ ਪ੍ਰੀਵਰਤਨ ਆਉਣੇ ਹਨ ਤੇ ਉਸ ਸਮੇਂ ਗੁਰੂ ਸਰਬ ਕਲਾ ਸਮਰਥ ਤੇ ਸਰਬਗ ਦੀ ਲੋੜ ਹੈ ? ਇਸ ਦਾਸ ਨੇ ਗ੍ਰੰਥੀ ਸ਼ਰਾਬਾਂ ਪੀ ਕੇ ਪਾਠ ਕਰਦੇ ਤੇ ਗੁਰ-ਦੁਵਾਰਿਆਂ ਵਿਚ ਸ਼ਰਾਬ ਰਖ ਕੇ ਵੇਚਦੇ ਅਖੀਂ ਵੇਖੇ ਹਨ, ਫਿਰ ਜੇ ਅਜੇ ਵੀ ਸ੍ਰੀ ਗ੍ਰੰਥ ਸਾਹਿਬ ਜੀ ਗੁਰੂ ਪਦਵੀ ਦੇ ਅਧਿਕਾਰੀ ਹਨ ਤਾਂ ਫਿਰ ਇਸ ਦੇ ਪੁਜਾਰੀਆਂ ਨੂੰ ਨਮਸਕਾਰ ਹੈ ।

ਸ੍ਰੀਮਾਨ ਜੀ ਇਹ ਪਵਿਤ੍ਰ ਪਾਵਨ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੋਣ ਤੇ ਇਸਦਾ ਸਤਿਕਾਰ ਉਹਨਾਂ ਦੇ ਉਤਰਾਧਿਕਾਰੀ ਸਤਿਗੁਰੂ ਦਰਜੇ ਬਦਰਜੇ ਕਰਦੇ ਆਏ ਹਨ ਤੇ ਕਰਨਾ ਬਣਦਾ ਸੀ। ਜਦੋਂ ਆਦਿ ਗੁਰੂਆਂ ਦੇ ਸਾਹਿਬਜ਼ਾਦੇ ਪਿਛਲੇ ਗੁਰੂਆਂ ਪਾਸ ਆਉਂਦੇ ਸਨ ਤਾਂ ਉਹਨਾਂ ਦਾ ਆਪਣੇ ਨਾਲੋਂ ਵੱਧ ਸਤਿਕਾਰ ਗੁਰੂ ਜੀ ਕਰਦੇ ਸਨ ਪਰ ਉਹ ਪਿਛਲੇ ਗੁਰੂਆਂ ਨਾਲੋਂ ਯੋਗਤਾ ਵਿਚ ਬਹੁਤ ਹੀ ਘੱਟ ਸਨ, ਇਹ ਦੁਨਿਆਵੀ ਮਰਯਾਦਾ ਰਖਣੀ ਯੋਗ ਹੈ । ਇਹ ਬਾਣੀ ਸਾਰੀ ਗੁਰੂ ਨਾਨਕ ਜੀ ਦੀ ਹੈ ਤੇ ਸਾਰੇ ਗੁਰੂ ਨਾਨਕ ਜੀ ਹੀ ਸਨ ਤੇ ਬਾਣੀ ਗੁਰੂ ਦਾ ਕਾਰਜ ਹੈ ਤੇ ਗੁਰੂ ਜੀ ਇਸ ਦੇ ਕਾਰਨ ਹਨ । ਗੁਰੂ ਬਾਣੀ ਰਚਨ ਯੋਗ ਹਨ, ਪਰ ਬਾਣੀ ਨੇ ਕੋਈ ਗੁਰੂ ਨਹੀਂ ਰਚਿਆ ।

ਸ੍ਰੀ ਗ੍ਰੰਥ ਜੀ ਨੇ ਆਪਣੇ ਆਪ ਤਾਂ ਕੋਈ ਬਾਣੀ
ਨਹੀਂ ਰਚੀ - ਸਗੋਂ ਹੀ ਦੇਹ ਧਾਰੀਆਂ ਬਾਣੀ
ਉਚਾਰੀ - ਫਿਰ ਭਾਲ ਕੇ ਬਾਣੀ ਗੁਰ ਤੇ ਜਾਣੀ
ਗੁਰ ਬਿਨ ਅਰਥ ਬੀਚਾਰ ਨਾ ਪਾਇਆ.

## ਗੁਰਬਾਣੀ ਅਨੁਸਾਰ ਪੂਰੇ ਗੁਰੂ ਦੇ ਲੱਛਣ

ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੂ ਬੈਠਾ ਆਇ ॥
ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥
ਧਨੁ ਧੰਨੁ ਪਿਤਾ, ਧੰਨੁ ਧਨੁ ਕੁਲੁ
ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥
ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ
ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥
ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ ॥

[ਗਉੜੀ ਕੀ ਵਾਰ ਮਹਲਾ ੪, ਆਦਿ ਗ੍ਰੰਥ, ਪੰਨਾ ੩੧੦]

ਇਹ ਸ਼ਬਦ ਵੀ ਸ੍ਰੀ ਗੁਰੂ ਰਾਮ ਦਾਸ ਜੀ ਦਾ ਹੈ ਅਤੇ "ਬਾਣੀ ਗੁਰੂ ਗੁਰੂ ਹੈ ਬਾਣੀ" ਵਾਲਾ ਸ਼ਬਦ ਵੀ ਇਨ੍ਹਾਂ ਸਤਿਗੁਰਾਂ ਦਾ ਹੀ ਹੈ। ਜੇ ਸ੍ਰੀ ਗੁਰੂ ਰਾਮ ਦਾਸ ਜੀ ਗੁਰਬਾਣੀ ਨੂੰ ਗੁਰੂ ਪਦਵੀ ਦੇ ਅਧਿਕਾਰੀ ਸਮਝਦੇ ਹੁੰਦੇ ਤਾਂ ਉਪਰ ਲਿਖੇ ਲੱਛਣ (ਚਿੰਨ੍ਹ) ਸ੍ਰੀ ਗ੍ਰੰਥ ਸਾਹਿਬ ਜੀ ਨਾਲ ਮਿਲਦੇ ਹੋਣੇ ਚਾਹੀਦੇ ਸਨ। ਫੇਰ ਸ੍ਰੀ ਗ੍ਰੰਥ ਸਾਹਿਬ ਜੀ ਦੇ ਮਾਤਾ, ਪਿਤਾ, ਕੁਲ ਅਤੇ ਧੋਣ ਵਾਸਤੇ ਚਰਨ ਵੀ ਹੋਣੇ ਚਾਹੀਦੇ ਸਨ ਅਤੇ ਆਪਣੇ ਆਪ ਤੁਰ ਕੇ ਜਾਣੇ ਚਾਹੀਦੇ ਸਨ। ਫਿਰ ਇਹਨਾਂ ਦਾ ਮੁਖ ਵੀ ਨਾਮ ਆਰਾਧਣ ਵਾਸਤੇ ਚਾਹੀਏ। ਹੋਰ ਲੱਛਣ :

(ੳ) ਸਚੁ ਸਚਾ ਸਤਿਗੁਰੁ ਪੁਰਖੁ[1] ਹੈ ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥

[ਮਹਲਾ ੪, ਆਦਿ ਗ੍ਰੰਥ, ਪਨਾ ੩੧੦]

(ਅ) ਸੋਈ ਸਤਿਗੁਰ ਪੁਰਖੁ ਹੈ ਜਿਨਿ ਪੰਜੇ[2] ਦੂਤ ਕੀਤੇ ਵਸ ਛਿਕੇ ॥

ਮਹਲਾ ੪, ਆਦਿ ਗ੍ਰੰਥ, ਪੰਨਾ ੩੦੪]

(ੲ) ਬ੍ਰਹਮੁ ਬਿੰਦੇ[3] ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ
ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥

1. ਗੁਰੂ ਪੁਰਖ ਦੇ ਰੂਪ ਵਿਚ, 2. ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, 3. ਬ੍ਰਹਮ ਦਾ ਸਾਖਿਆਤਕਾਰ ਕਰਾਵੇ।

ਸਤਿਗੁਰ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥
ਨਾਨਕ ਭਾਗ ਭਲੇ ਤਿਸੁ ਜਨ ਕੇ ॥
ਜੋ ਹਰਿ ਚਰਣੀ ਚਿਤੁ ਲਾਵੈ ॥ [ਮਲਾਰ ਮ: ੪, ਆਦਿ ਗ੍ਰੰਥ, ਪੰਨਾ ੧੨੬੪]

ਉਪ੍ਰੋਕਤ ਪ੍ਰਮਾਣਾਂ ਤੋਂ ਸਾਬਤ ਹੋ ਜਾਂਦਾ ਹੈ ਕਿ ਪੂਰਬ ਸਤਿਗੁਰੂ ਕਿਸ ਤਰ੍ਹਾਂ ਦੀ ਹਸਤੀ ਨੂੰ ਗੁਰੂ ਜਾਂ ਸਤਿਗੁਰੂ ਪਰਵਾਨ ਕਰਦੇ ਸਨ । ਗਲਤਪੱਖੀ ਗੁਰੂਆਂ ਬਾਰੇ ਸਤਿਗੁਰੂ ਰਾਮਦਾਸ ਜੀ ਦਾ ਇਕੋ ਹੀ ਵਦਾਣ ਵਰਗਾ ਸ਼ਬਦ ਦੇ ਕੇ ਇਹ ਵਿਸ਼ਾ ਸਮਾਪਤ ਕਰਦਾ ਹਾਂ । ਇਸ ਸ਼ਬਦ ਨੂੰ ਗਹੁ ਨਾਲ ਵਾਚਣਾ-ਵਿਚਾਰਨਾ :

ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥

[ਮਲਾਰ ਮਹਲਾ ੪ ਪੰਨਾ, ੧੨੬੪]

# ਵੇਦਾਂਤ ਮਤ ਅਨੁਸਾਰ ਗੁਰੂ ਲੱਛਣ

ਕੋਈ ਵੀ ਗੁਰਬਾਣੀ ਦਾ ਗਿਆਤਾ, ਜੇ ਉਸਨੂੰ ਵੇਦਾਂਤ ਦਾ ਵੀ ਗਿਆਨ ਹੋਵੇ ਤਾਂ ਉਹ ਸਮਝ ਸਕੇਗਾ ਕਿ ਗੁਰਬਾਣੀ ਦੇ ਗਿਆਨ ਕਾਂਡ ਨਾਲ ਕਿਵੇਂ ਵੇਦਾਂਤ ਦਾ (ਗਿਆਨ ਕਾਂਡ) ਓਤ ਪ੍ਰੋਤ ਹੈ, ਕਿਤੇ ਵੀ ਇਹਨਾਂ ਦੀ ਅਜੋੜਤਾ ਨਹੀਂ ਮਿਲਦੀ। ਇਸ ਤਦਾਤਮਕਤਾ ਵਿਚ ਕਿਤੇ ਵੀ ਵਿਰਲ (ਪਾੜਾ) ਜਾਂ ਵਿਰੋਧਤਾ ਨਹੀਂ। ਏਸ ਲਈ ਏਥੇ ਵਿਦਾਂਤੀਆਂ ਦੇ ਬਿਆਨ ਕੀਤੇ ਗੁਰੂ ਲੱਛਣ ਵੀ ਪੇਸ਼ ਕਰਨੇ ਬਣਦੇ ਹਨ।

ਅਧਿਆਤਮ ਪ੍ਰਕਾਸ਼, ਕ੍ਰਿਤ ਪੰ: ਸੁਖਦੇਵ, ਦੇ ਪੰਨਾ ੩ ਵਿਚ ਲਿਖਿਆ ਹੈ :

ਇੰਦ੍ਰਨ ਕੋ ਖੈਚਿਓ ਗਨ, ਜੀਤ ਕੀਨੋ ਹਾਥ ਮਨ,
ਪਰ ਉਪਕਾਰ ਹੀ ਲੌ, ਤਨ ਭਾਈਅਤ ਹੈ ॥
ਬੇਦਨ ਬਖਾਨਬੇ ਕੋ, ਸਾਰਾਸਾਰ[1] ਜਾਨਬੇ ਕੋ,
ਭੇਦ[2] ਗ੍ਰੰਥ ਭਾਨਬੇ ਕੋ, ਰੂਪ ਗਾਈਅਤ ਹੈ ॥
ਏਕ ਰੂਪ ਪਹਿਚਾਨਿਓ, ਸਭ ਹੀ ਮੈਂ ਸੋਈ ਜਾਨਿਓ,
ਆਪ ਤੇ ਨ ਜੁਦੋ ਮਾਨਿਓ, ਯੂੰ ਬਤਾਈਅਤ ਹੈ ॥
ਈਸ਼ਵਰ ਜੋ ਧਿਆਵੈ, ਜੀਅ ਮੈ ਭਗਤਿ ਦ੍ਰਿੜਾਵੈ,
ਜਬ ਐਸੋ ਗੁਰ ਪਾਵੈ ਤਾਸੋਂ ਗਿਆਨ ਪਾਈਅਤ ਹੈ ॥

ਅਗੇ ਅਸੀਂ ਵੇਦਾਂਤ ਦੇ ਪ੍ਰਸਿਧ ਗ੍ਰੰਥ 'ਵਿਚਾਰ ਸਾਗਰ' ਦੇ ਕਰਤਾ ਸਵਾਮੀ ਨਿਸਚਲ ਦਾਸ ਜੀ ਦਾ ਮਤ, ਜੋ ਪੰਨਾ ੭੯ ਤੇ ਹੈ, ਲਿਖਦੇ ਹਾਂ :

ਬੇਦ ਅਰਥ ਕੋ ਭਲੇ ਪਛਾਨੈ। ਆਤਮ[3] ਬ੍ਰਹਮ ਰੂਪ ਇਕ ਜਾਨੈ ॥
ਭੇਦ[4] ਪੰਚ ਕੀ ਬੁਧ ਨਸਾਵੈ। ਅਦ੍ਵੈ ਅਮੱਲ[5] ਬ੍ਰਹਮ ਦਰਸਾਵੈ ॥
ਭਵ ਮਿਥਿਆ[6] ਮ੍ਰਿਗ ਤਿਖਾ ਸਮਾਨਾ। ਅਨ ਲਵ[7] ਇਮ ਭਾਖਤ ਨਹਿ ਆਨਾ ॥
ਸੋ ਗੁਰ ਦੇ ਅਦਭੁਤ ਉਪਦੇਸਾ। ਛੇਦਕ ਸ਼ਿਖਾ[8] ਨ ਲੁੰਚਤ ਕੇਸਾ ॥

---

1. ਸਾਰ, ਆਤਮ ਸਰੂਪ ਹੈ, ਅਸਾਰ, ਜੋ ਦਿਸਦਾ ਜਗਤ ਹੈ ਇਸਦਾ ਨਿਰਨਾ ਕਰਾਵੇ।
2. ਜੀਵ ਕੀ ਹੈ, ਅਤੇ ਈਸ਼ਵਰ ਕੀ ਹੈ, ਏਸ ਭੇਦ ਦੀ ਗੰਢ ਨੂੰ ਖੋਹਲਕੇ ਨਿਰਨੇ ਕਰਾਵੇ। ਭਾਵ ਮਹਾਵਾਕ ਦਾ ਅਰਥ ਨਿਰਨੇ ਕਰਕੇ ਜੀਵ ਦਾ ਭਰਮ ਨਵਿਰਤ ਕਰ ਸਕਦਾ ਹੋਵੇ।
3. ਆਤਮਾ ਅਤੇ ਬ੍ਰਹਮ ਨੂੰ ਨਿਸਚੇ ਕਰਕੇ ਇਕ ਜਾਣਦਾ ਹੋਵੇ ਸੋ ਗੁਰੂ ਹੈ।→

ਇਹ ਦੋਵੇਂ ਕਾਵਿ-ਬੰਦ ਇਹ ਸਪਸ਼ਟ ਕਰਨ ਲਈ ਕਾਫੀ ਹਨ ਕਿ ਗੁਰੂ ਕੋਈ ਪੁਸਤਕ ਨਹੀਂ ਹੋ ਸਕਦੀ। ਪੁਸਤਕ ਵਿਚ ਐਸੀ ਕੋਈ ਸਿਫਤ ਨਹੀਂ ਜੋ ਜਗਿਆਸੂ ਦੇ ਮਨ ਦੇ ਨਿਤ ਉਪਜਦੇ ਸ਼ੰਕਿਆਂ ਦਾ ਸਮਾਧਾਨ ਕਰ ਸਕਦੀ ਹੋਵੇ। ਪਹਿਲਾਂ ਤਾਂ ਪੁਸਤਕ ਦੇ ਪਾਠ ਲਈ ਜਗਿਆਸੂ ਨੂੰ ਅਖਰ ਗਿਆਨ ਲੋੜੀਂਦਾ ਹੈ, ਫਿਰ ਉਹ ਉਸਦੇ ਅਰਥ ਭਾਵ ਵੀ ਆਪਣੀ ਬੁਧੀ ਅਨੁਸਾਰ ਹੀ ਸਮਝੇਗਾ। ਜ਼ਰੂਰੀ ਨਹੀਂ ਗੁਰੂ ਆਸ਼ੇ ਨੂੰ ਸਮਝ ਸਕੇ। ਇਸ ਵਾਸਤੇ ਦੇਹਧਾਰੀ ਗੁਰੂ ਤੋਂ ਬਿਨਾਂ ਜੀਵਨ ਦੀ ਕਲਿਆਣ ਨਹੀਂ। ਕਿਉਂਕਿ ਸੰਸਾ ਨਵਿਰਤ ਜੁ ਨਹੀਂ ਹੋ ਸਕਦਾ। ਗੁਰੂ ਵਾਕ ਹੈ :

ਜਬ ਲਗੁ ਤੁਟੈ ਨਾਹੀ ਮਨ ਭਰਮਾ ਤਬ ਲਗੁ ਮੁਕਤ ਨ ਕੋਈ ॥ [ਪੰਨਾ ੬੮੦]

---

→ 4. ਭੇਦ ਪੰਜ ਏਹ ਹਨ, ੧. ਈਸ਼ਵਰ ਤੇ ਜੀਵ ਦਾ ਭੇਦ, ੨. ਜੀਵ ਜੀਵ ਦਾ ਭੇਦ, ੩. ਜੀਵ ਜੜ ਦਾ ਭੇਦ, ੪. ਜੜ ਜੜ ਦਾ ਭੇਦ, ੫. ਜੜ ਤੇ ਈਸ਼ਵਰ ਦਾ ਭੇਦ। ਏਨਾ ਪੰਜਾਂ ਨੂੰ ਇਕ ਸਰੂਪ ਜਣਾਵੇ।

5. ਬ੍ਰਹਮ ਨੂੰ ਦਵੈਤ ਰਹਿਤ ਅਤੇ ਮਲ ਰਹਿਤ ਦਰਸਾਵੇ।

6. ਸੰਸਾਰ ਨੂੰ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਵਾਂਗੂ ਝੂਠਾ ਕਰਕੇ ਜਣਾਵੇ।

7. ਨਿਤਾ ਪ੍ਰਤੀ

8. ਥੋਦੀ ਪੁਟਣ ਵਾਲਾ ਜੈਨੀਆਂ ਦੇ ਗੁਰੂ ਵਰਗਾ ਨਾ ਹੋਵੇ।

ਗੁਰਬਾਣੀ ਵਿਚ, ਭੇਦ ਭਰਮ,ਸ਼ਬਦ ਬਹੁਤ ਜਗਾ ਵਰਣਨ ਕੀਤਾ ਹੈ। ਜੈਸੇ ਦਸਮੇਸ਼ ਜੀ ਦਾ ਵਾਕ ਹੈ, ਦੂਸਰੋ ਨ ਭੇਦ ਕੋਊ ਭੂਲ ਭ੍ਰਮ ਮਾਨਬੋ। [ਅਕਾਲ ਉਸਤਤ] ਭੇਦ ਦਾ ਨਿਰਨਾ ਉਪ ਦਸਿਆ ਗਿਆ ਹੈ ਅਤੇ ਪੰਜ ਪ੍ਰਕਾਰ ਦਾ ਜੀਵ ਦੇ ਮਨ ਵਿਚ ਭਰਮ ਇਸ ਪ੍ਰਕਾਰ ਹੈ :

੧.ਕਰਤਾ ਭੋਗਤਾ ਪਨ ਕਾ ਭਰਮ, ੨.ਸੰਗ ਕਾ ਭਰਮ[੨], ੩.ਬ੍ਰਹਮ ਸੇ ਭਿੰਨ ਜਗਤ ਕੀ ਸਤਤਾ ਕਾ ਭਰਮ, ੪.ਵਿਕਾਰ ਕਾ ਭਰਮ, ੫.ਕਨਕ ਵਿਖੇ ਕੁੰਡਲ ਕਾ ਭਰਮ। ਏਹ ਵਿਸ਼ਾ ਇਸ ਪੁਸਤਕ ਦਾ ਨਹੀਂ ਇਸ ਕਰਕੇ ਏਥੇ ਖੁਲਾਸਾ ਕਰਕੇ ਪੁਸਤਕ ਵਧਾਉਣੀ ਮੁਨਾਸਬ ਨਹੀਂ। ਜੇ ਕਿਸੇ ਜਗਿਆਸੂ ਦਾ ਮਨ ਸਿਮਰਨ ਵਿਚ ਇਕਾਗਰ ਹੁੰਦਾ ਹੋਵੇ, ਉਹ ਏਸ ਵਿਸ਼ੇ ਨੂੰ ਪੁਛਣ ਦਾ ਅਧਿਕਾਰੀ ਹੈ। ਐਸਾ ਜਗਿਆਸੂ ਦਾਸ ਪਾਸੋਂ ਆਣ ਕੇ ਏਸ ਵਿਸ਼ੇ ਦੀ ਜਾਣਕਾਰੀ ਲੈ ਸਕਦਾ ਹੈ।

## ਭਾਈ ਸੰਤੋਖ ਸਿੰਘ ਦਾ ਮਤ

ਕਵੀ ਚੂੜਾਮਣਿ ਸੰਤੋਖ ਸਿੰਘ ਜੀ ਜਿਨ੍ਹਾਂ ਦੀ ਰਚਨਾ ਸ੍ਰੀ ਗੁਰੂ ਪ੍ਰਤਾਪ ਸੂਰਜ ਨੇ ਨਾ ਸਿਰਫ ਗੁਰੂ ਸਾਹਿਬਾਂ ਦੇ ਇਤਿਹਾਸ ਨੂੰ ਸੰਭਾਲਿਆ ਹੀ ਹੈ ਉਹਨਾਂ ਗੁਰੂਮਤ ਨੂੰ ਵੀ ਠੀਕ ਸਮਝਣ ਸਮਝੌਣ ਦੀ ਕੋਸ਼ਸ਼ ਕੀਤੀ ਹੈ। ਪਾਠਕ ਜਨ ਗਹੁ ਨਾਲ ਵਾਚਣ, ਉਹ ਸਤਿਗੁਰੂ ਸ਼ਬਦ ਦੀ ਵਰਤੋਂ ਕਿਹਦੇ ਲਈ ਕਰਦੇ ਹਨ, ਪੁਸਤਕ ਗੁਰੂ ਲਈ ਜਾਂ ਦੇਹ-ਧਾਰੀ ਸਤਿਗੁਰੂ ਵਾਸਤੇ ?

ਸ਼੍ਰੋਤ੍ਰੀ ਬ੍ਰਹਮ ਨਿਸ਼ਠੀ ਤੇ ਗਯਾਨ। ਪਾਇ ਮਮੋਖ੍ਹ ਬੰਧਨ ਹਾਨਿ ॥
ਜੋ ਕਾਚੇ ਗੁਰ ਤੇ ਲਹੈ ਕੋਇ। ਕਿਧੋ ਗ੍ਰੰਥ ਪਠ ਆਪੇ ਹੋਇ ॥
ਤਿਨ ਕੀ ਗਤ ਸ੍ਰੀ ਨਾਨਕ ਕਹੀ। ਅਹੰਬ੍ਰਹਮਸਮੀ ਬੋਲੈ ਸਹੀ ॥
ਗਿਆਨਵਾਨ ਕੀ ਬਨੈ ਨ ਰੀਸ। ਹੋਇ ਕੂੜਨ ਕੀ ਕੂੜੀ ਠੀਸ ॥...

ਜਥਾ : ਪੜ੍ਹੇ ਗ੍ਰੰਥ ਬਣ ਬੈਠੇ ਗਯਾਨੀ। ਨਾਨਾ ਜੁਗਤਨ ਕਰੇ ਬਖਾਨੀ ॥
ਅਹੰਬ੍ਰਹਮਸਮੀ ਕਹੈ ਸੁਨਾਇ। ਤਨ ਹੰਤਾ ਨਹਿ ਛੁਟੀ ਬਲਾਇ ॥
ਤਿਨ ਮਹਿ ਸਾਰ ਨ ਪਾਈਅਤ ਤੈਸੇ। ਭਸਮ ਬੁਆੜ ਤਿਲਨ ਮਹਿ ਜੈਸੇ ॥
ਕਿਥੋਂ ਗਿਆਨ ਬ੍ਰਿਤ ਕਾਚੀ ਰਹੀ। ਥਿਰਤਾ ਭਲੇ ਨ ਮਨ ਨੇ ਲਹੀ।
ਕਰਮਨ ਮਹਿ ਨਿਸੰਗ ਹੁਇ ਬਰਤਾ। ਬਹੈ ਸੁ ਜਨਮ ਮਰਨ ਕੀ ਸਰਤਾ ॥

[ਸ੍ਰੀ ਗੁਰੁ ਪ੍ਰਤਾਪ ਸੂਰਜ, ਪੰਨਾ ੫੭੦੩]

ਸੋ ਕਵੀ ਜੀ ਦੇ ਫ਼ਰਮਾਨ ਅਨੁਸਾਰ ਬ੍ਰਹਮ ਨੇਸ਼ਠੀ ਅਤੇ ਬ੍ਰਹਮ ਸ਼੍ਰੋਤਰੀ ਹੀ ਪੂਰਾ ਗੁਰੂ ਹੋ ਸਕਦਾ ਹੈ ਅਤੇ ਜੀਵ ਨੂੰ ਬ੍ਰਹਮ ਨਿਸਚੈ ਅਤੇ ਬ੍ਰਹਮ ਵਿਦਿਆ ਪੜ੍ਹਾਕੇ ਬ੍ਰਹਮ ਸ਼੍ਰੋਤਰੀ ਦਾ ਦਰਜਾ ਹਾਸਲ ਕਰਵਾ ਕੇ ਜੀਵਨ ਮੁਕਤੀ ਪਰਦਾਨ ਕਰ ਸਕਦਾ ਹੈ। ਗ੍ਰੰਥ ਪੜ੍ਹਕੇ ਆਪਣੇ ਆਪ ਜਾਂ ਵਾਚ ਗਿਆਨੀਆਂ ਪਾਸੋਂ ਪੁਛ ਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ। ਅਤੇ ਬ੍ਰਹਮ ਗਿਆਨ ਭਾਵ ਆਤਮ ਗਿਆਨ ਤੋਂ ਬਿਨਾ ਮੁਕਤ ਹੋ ਜਾਣਾ ਕਿਸੇ ਵੀ ਗੁਰੂ ਅਵਤਾਰ ਨੇ ਨਹੀਂ ਲਿਖਿਆ। ਗੁਰੂ ਜੀ ਦਾ ਬਚਨ ਹੈ :

ਆਤਮ ਬ੍ਰਹਮੁ ਚੀਨਿ ਸੁਖੁ ਪਾਇਆ, ਸਤ ਸੰਗਤਿ ਪੁਰਖ ਤੁਮਾਰੀ।
ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ, ਜਿਨ ਕਉ ਕਿਰਪਾ ਭਈ ਤੁਮਾਰੀ ॥

[ਸੋਰਠਿ ਮਹਲਾ ੪, ਆਦਿ ਗ੍ਰੰਥ, ਪੰਨਾ ੬੦੭]

ਅਤੇ : ਜਿਨਿ ਆਤਮ ਤਤੁ ਨ ਚੀਨਿਆ। ਸਭ ਫੋਕਟ ਧਰਮ ਅਬੀਨਿਆ ॥[੧੩੫੧]

ਤੇਰੇ ਤੋਂ ਦਿਤਾ ਜਿਤੋਂ ਕੋਈ ਦਿਤਾ ਗੁਰੂ ਬਗੈਰ
ਜਾਸਕ ਨਹੀਂ ਹੋਸਕਦੀ

## ਦੇਹਧਾਰੀ ਗੁਰੂ ਬਿਨਾ

## ਕਿਸੇ ਵੀ ਵਸਤੂ ਦੀ ਪ੍ਰਾਪਤੀ ਨਹੀਂ ਹੋ ਸਕਦੀ

ਏਥੇ ਅਸੀਂ ਜੀਵ ਦੀ ਕਲਿਆਣ ਹਿਤ ਲੋੜੀਂਦੀਆਂ ਮੁਖ ਮੁਖ ਵਸਤੂਆਂ ਦਾ ਜ਼ਿਕਰ, ਗੁਰਬਾਣੀ ਦੇ ਇਕ ਇਕ ਪ੍ਰਮਾਣ ਨਾਲ ਹੀ ਕਰਦੇ ਹਾਂ, ਜਦੋਂ ਕਿ ਸ੍ਰੀ ਗ੍ਰੰਥ ਸਾਹਿਬ ਵਿਚੋਂ ਇਨ੍ਹਾਂ ਆਸ਼ਿਆਂ ਨਾਲ ਸਬੰਧਤ ਸੈਂਕੜੇ ਪ੍ਰਮਾਣ ਮਿਲ ਸਕਦੇ ਹਨ। ਪ੍ਰੇਮੀ ਅਤੇ ਖੋਜੀ ਜਨ, ਨਿਤ ਦੇ ਗੁਰਬਾਣੀ ਪੜ੍ਹਨ ਵਾਲੇ ਇਸ ਵਿਸ਼ੇ ਨਾਲ ਸਬੰਧਤ ਪ੍ਰਮਾਣ ਇੱਛਾ ਅਨੁਸਾਰ ਇਕੱਤਰ ਕਰ ਸਕਦੇ ਹਨ।

ਨਾਮ : ਬਿਨੁ ਸਤਿਗੁਰ ਹਰਿ ਨਾਮ ਨ ਲਭਈ ਲਖ ਕੋਟੀ ਕਰਮ ਕਮਾਉ ॥
[ਆਦਿ ਗ੍ਰੰਥ, ਪੰਨਾ ੪੦]

ਭਗਤੀ : ਮਨਮੁਖਿ ਭਗਤਿ ਕਰੇ ਬਿਨੁ ਸਤਿਗੁਰ
ਬਿਨੁ ਸਤਿਗੁਰ ਭਗਤਿ ਨ ਹੋਈ ਰਾਮ ॥ [ਆਦਿ ਗ੍ਰੰਥ, ਪੰਨਾ ੭੬੮]

ਪ੍ਰੇਮ : ਬਿਨ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ ॥
[ਆਦਿ ਗ੍ਰੰਥ, ਪੰਨਾ ੬੬੮]

ਸੁਖ ਸ਼ਾਂਤੀ : ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ।
ਸੁਖ ਉਪਜੇ ਬਾਜੇ ਅਨਹਦ ਤੂਰੇ ॥ [ਪੰਨਾ ੮੦੬]

ਧਨ ਪਦਾਰਥ : ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ ॥
ਜੋ ਇਛੈ ਸੋ ਫਲੁ ਪਾਇਸੀ ਪੁਤ੍ਰ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ ॥
ਸਭਿ ਨਿਧਾਨ ਸਤਿਗੁਰੂ ਵਿਚਿ ਜਿਸੁ ਅੰਦਰਿ ਹਰਿ ਉਰਧਾਰੇ ॥
[ਪੰਨਾ ੩੦੭]

ਗਿਆਨ ਅਥਵਾ ਬ੍ਰਹਮ ਗਿਆਨ :
ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ॥
ਨਾਨਕ ਜਿ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥
[ਪੰਨਾ ੬੫੦]

ਮੁਕਤੀ : ਬਿਨੁ ਗੁਰ ਮੁਕਤਿ ਨਾਹੀ ਤ੍ਰੈਲੋਈ, ਗੁਰਮੁਖਿ ਪਾਈਐ ਨਾਮੁ ਹਰੀ ॥
[ਆਦਿ ਗ੍ਰੰਥ, ਪੰਨਾ ੧੧੭੧]

## ਬਿਨਾ ਦੇਹਧਾਰੀ ਗੁਰੂ ਤੋਂ ਨੁਕਸਾਨ

ਏਥੇ ਅਸੀਂ, ਸਤਿਗੁਰਾਂ ਦਾ ਮਤ ਦਰਜ ਕਰਦੇ ਹਾਂ ਕਿ ਉਹ ਬਿਨਾ ਗੁਰੂ ਧਾਰਨ ਤੋਂ ਜੀਵ ਲਈ ਪੈਦਾ ਹੁੰਦੇ ਨੁਕਸਾਨਾਂ ਨੂੰ ਕਿਵੇਂ ਅੰਗਦੇ ਹਨ। ਇਕੋ ਸ਼ਬਦ ਹੀ ਕਾਫ਼ੀ ਹੈ :

ਬਿਨੁ ਗੁਰ ਭਰਮੈ ਆਵੈ ਜਾਇ ॥
ਬਿਨੁ ਗੁਰ ਘਾਲ ਨ ਪਵਈ ਥਾਇ ॥
ਬਿਨੁ ਗੁਰ ਮਨੂਆ ਅਤਿ ਡੋਲਾਇ ॥
ਬਿਨੁ ਗੁਰ ਤ੍ਰਿਪਤਿ ਨਹੀਂ ਬਿਖੁ ਖਾਇ ॥
ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ॥
ਨਾਨਕ ਗੁਰ ਬਿਨੁ ਘਾਟੇ ਘਾਟ ॥

[ਆਦਿ ਗ੍ਰੰਥ, ਪੰਨਾ ੯੪੨ ਸਿਧ ਗੋਸਟਿ]

## ਇਤਿਹਾਸਕ ਪੜਚੋਲ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦੱਖਣ ਵਿਚ ਨਾਦੇੜ ਵਿਖੇ ਦੇਹ ਦਾ ਉਹਲਾ ਕਰਨ ਦਾ ਰਾਜਨੀਤਕ ਚਰਿੱਤਰ ਸੰਮਤ ੧੭੬੫ ਨੂੰ ਹੋਇਆ । ਇਸ ਸਮੇਂ ਵਿਚ ਗ੍ਰੰਥ ਸਾਹਿਬ ਨੂੰ ਗੁਰਗੱਦੀ ਦਿਤੀ ਗਈ ਦਾ ਭੁਲੇਖਾ ਪਾ ਕੇ ਭੋਲੀ ਭਾਲੀ ਸਿੱਖ ਜਨਤਾ ਨੂੰ ਅਉਝੜੇ ਪਾਇਆ ਜਾ ਰਿਹਾ ਹੈ । ਸੰਮਤ ੧੭੬੫ ਤੋਂ ਸੰਮਤ ੧੯੦੨ ਦਾ ਵਕਫ਼ਾ ੧੩੭ ਸਾਲ ਦਾ ਹੈ । ਅੰਗਰੇਜ਼ ਸੰਮਤ ੧੯੦੨ ਨੂੰ ਸਾਰੇ ਪੰਜਾਬ ਤੇ ਕਾਬਜ਼ ਹੋਇਆ ਹੈ । ਇਸ ੧੩੭ ਸਾਲਾਂ ਦੇ ਵਕਫ਼ੇ ਦੌਰਾਨ ਜੋ ਵੀ ਸਿਖ ਇਤਿਹਾਸਕਾਰਾਂ ਨੇ ਇਤਿਹਾਸ ਲਿਖਿਆ ਉਹਨਾਂ ਵਿਚ ਕਿਸੇ ਇਕ ਨੇ ਵੀ ਨਹੀਂ ਲਿਖਿਆ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ੍ਰੀ ਗ੍ਰੰਥ ਸਾਹਿਬ ਨੂੰ ਨੰਦੇੜ ਵਿਚ, ਜਿਸਦਾ ਨਾਮ ਅਜ਼ਕਲ ਸ੍ਰੀ ਅਬਚਲ ਨਗਰ ਹਜ਼ੂਰ ਸਾਹਿਬ ਪ੍ਰਸਿਧ ਹੈ, ਸ੍ਰੀ ਗ੍ਰੰਥ ਸਾਹਿਬ ਨੂੰ ਗੁਰਗੱਦੀ ਅਰਪਣ ਕੀਤੀ ਸੀ ।

ਸਭ ਤੋਂ ਪ੍ਰਸਿਧ ਗ੍ਰੰਥ ਸ੍ਰੀ ਗੁਰੂ ਪ੍ਰਤਾਪ ਸੂਰਜ ਹੈ, ਜਿਸਨੂੰ ਸੂਰਜ ਪ੍ਰਕਾਸ਼ ਵੀ ਕਿਹਾ ਜਾਂਦਾ ਹੈ । ਇਸਦੇ ਰਚਨਾਕਾਰ ਭਾਈ ਸੰਤੋਖ ਸਿੰਘ ਜੀ ਨੂੰ ਮਹਾਕਵੀ ਦੇ ਨਾਮ ਨਾਲ ਸਤਿਕਾਰਿਆ ਜਾਂਦਾ ਹੈ । ਭਾਈ ਸੰਤੋਖ ਸਿੰਘ ਜੀ ਨੰਦੇੜ ਕੌਤਕ ਨੂੰ ਇਸ ਤਰ੍ਹਾਂ ਬਿਆਨਦੇ ਹਨ :

ਸੁਨਤਿ ਖਾਲਸੇ ਕੀਨਸ ਬਿਨਤੀ । ਸ੍ਰੀ ਪ੍ਰਭੁ ਜੀ ਹਮਰੇ ਮਨ ਗਿਨਤੀ ।
ਨੌ ਪਾਤਸ਼ਾਹ ਅੰਤ ਕੋ ਸਾਰੇ । ਸੰਗਤ ਲੜ ਪਕਰਾਇ ਉਦਾਰੇ ।
ਪੁਨ ਬੈਕੰਠ ਗਮਨ ਕੋ ਕਰੇ । ਹਮ ਕਿਸ ਕੇ ਪਗ ਪਰ ਸਿਰ ਧਰੇਂ ।
ਕਿਹਿ ਕੇ ਕਰਿ ਅਲੰਬ ਕੋ ਚਲੇ । ਪੰਥ ਖਾਲਸੇ ਤੁਮਰੋ ਭਲੇ ।

ਉਤਰ : ਸ੍ਰੀ ਮੁਖ ਤੇ ਧੀਰਜ ਪ੍ਰਭ ਦੀਨ । ਹਮ ਸਭ ਬਾਤ ਪ੍ਰਥਮ ਕਰ ਲੀਨ ।
ਗੰਢ ਅਕਾਲ ਪੁਰਖ ਸੋਂ ਪਾਇਓ । ਸੌਂਪਨ ਕਰ ਅੰਚਲ ਪਕਰਾਇਓ ।
ਸਦਾ ਰਹੁ ਪ੍ਰਭ ਚਰਨਨ ਸਰਨੀਂ । ਅਪਰਨ ਕੀ ਆਸਾ ਨਹਿੰ ਕਰਨੀ ।
ਲੋਕ ਸੁਖੀ ਪਰਲੋਕ ਸੰਤੋਸ਼ਾ । ਨਿਤ ਪ੍ਰਤਿ ਰਾਖੋ ਗੁਰੂ ਭਰੋਸਾ ।
ਪੜ੍ਹੀਏ ਸਰਬ ਗੁਰਨ ਕੀ ਬਾਨੀ । ਰਖੀਏ ਰਹਿਤ ਜੁ ਹਮਹੁ ਬਖਾਨੀ ।
ਪਾਇਓ ਮਾਤ ਕਾਲਕਾ ਗੰਦ । ਪੰਥ ਖਾਲਸਾ ਲਹੈ ਪ੍ਰਮੋਦ ।

(ਸ੍ਰੀ ਗੁਰ ਪ੍ਰਤਾਪ ਸੂਰਜ ਪੰਨਾ ੬੩੩੧ ਤੋਂ ਲੋੜ ਅਨੁਸਾਰ ਤੁਕਾਂ ਨੋਟ ਕੀਤੀਆਂ ਹਨ ।)

ਉਪਰ ਲਿਖੇ ਸ਼ਬਦਾਂ ਤੋਂ ਤਸੱਲੀ ਬਖ਼ਸ਼ ਪਤਾ ਚਲ ਜਾਂਦਾ ਹੈ ਕਿ ਸ੍ਰੀ ਗ੍ਰੰਥ ਸਾਹਿਬ

ਨੂੰ ਗੁਰਤਾ ਅਰਪਣ ਬਿਲਕੁਲ ਨਹੀਂ ਹੋਣੀ । ਥੋੜਾ ਅਗੇ ਚਲਕੇ (ਪੰਨਾ ੬੩੩੭) ਪਰ ਭਾਈ ਸਾਹਿਬ ਇਹ ਵੀ ਲਿਖਦੇ ਹਨ :

ਸ੍ਰੀ ਗੁਰੂ ਸਿੰਘ ਕਦੰਬ[1] ਪੰਜਾਬ ਕੇ, ਕੌਨ ਅਲੰਬ[2] ਈਹਾਂ ਹਮ ਜੇਰਾ ।
ਕੌਨ ਕੋ ਹੋਇ ਸਮੀਪ ਥਿਰੇ[4] ਨਿਤ, ਕਾਹਿੰ ਪਿਖੇ ਸਭ ਸੰਝ ਸਵੇਰਾ ।
ਸ੍ਰੀ ਮੁਖ ਤੇ ਬਿਨ ਚਾਰ[3] ਗਿਰਾ, ਕਿਸ ਤੇ ਉਪਦੇਸ਼ ਸੁਨੇਂ ਕਰ ਘੇਰਾ ।
ਦੇਖ ਕਿਸੇ ਹਮ ਆਨੰਦ ਪਾਵਹਿੰ, ਲੋਕ ਦੁਹੂੰ ਵਿਸ਼ਵਾਸ ਵਡੇਰਾ ।
ਲੋਚਨ ਤੇ ਜਲ ਮੋਚਤ[4] ਸੋਚਤ, ਨਿਮਨ ਕਰੇਂ ਮੁਖ ਹੀ ਦੁਚਿਤਾਈ ।
ਜਿਉ ਮਣਿ ਨਾਗਣ ਕੀ ਮਣਿ ਭੀ, ਕਿਤ ਲੋਪ ਭਈ ਨਹੀ ਪੁਨ ਪਾਈ ।

ਪੰਥ ਪ੍ਰਕਾਸ਼ ਕਰਤਾ ਗਿਆਨੀ ਗਿਆਨ ਸਿੰਘ ਜੀ ਦੇ ਪੰਨਾ ੧੭੨੪ ਤੇ ਲਿਖਿਆ ਹੈ :

ਇਤ ਕਰ ਗੁਰੂ ਨਰ[5] ਨਾਟਕੈਂ ਜਬ ਗਏ ਬੀਚ ਕਨਾਤ ਥੇ ।
ਕਰ ਜੋਗ ਅਗਨ[6] ਪ੍ਰਜਵਲਤ ਲੋਪੇ ਸਿਖ ਸੂਬ ਦਿਖਾਤ ਥੇ ।
ਜਲ ਝਰਿਓ ਝਰਨਾ[7] ਜਿਯੋਂ ਦ੍ਰਿਗੈ ਪਰਵਾਰ ਪ੍ਰੇਮ ਵੈਰਾਗ ਕੋ ।
ਰਸ ਛਇਓ ਕਰੁਨਾ[8] ਚਹੁ ਦਿਸੈਂ ਕਾਨਾਤ ਕੇ ਪਿਖ ਆਗ ਕੇ ।
ਕਰ ਰੁਦਨ ਕਹੈਂ ਸਿਖ ਹੇ ਗੁਰੂ ਕਿਤ ਗਏ ਹਮਕੋ ਛੋਰ ਹੈ ।
ਇਸ ਦੇਸ ਵੇਸ[9] ਪ੍ਰਦੇਸ ਮੈ ਅਬ ਕੋਨ ਹਮਰਾ ਹੋਰ ਹੈ ।
ਕਰ ਦਯਾ ਪੰਜਾਬੋਂ ਜਯੋਂ ਲਿਆਏ ਸੰਗ ਤਿਓਂ ਕਿਓਂ ਨਾ ਲੀਆ ।
ਅਬ ਗਹੈਂ[10] ਕਿਸਕਾ ਆਸਰਾ ਬੇਯੋਗ ਰਾਵਰ ਦੁਖ ਦੀਆ ।...
ਹਮ ਸ਼ੋਕ ਸਿੰਧੈਂ ਜਾਤ ਬੂਡੇ ਕਢ ਗੁਰੂ ਦੇ ਬਾਂਹਿ ਜੀ ।

---

1. ਦੰਭ ਰਹਿਤ, ਭਾਵ ਸੱਚੇ ਸੁੱਚੇ । 2. ਆਸਰਾ 3. ਸ਼ੁਭ ਉਪਦੇਸ਼ 4. ਅੱਖਾਂ ਵਿਚੋਂ ਰੋਂਦਿਆਂ ਦੇ ਜਲ ਮੁਕ ਗਿਆ ।
5. ਜਦੋਂ ਗੁਰੂ ਜੀ ਇਸ ਤਰ੍ਹਾਂ ਨਰ ਨਾਟਕ (ਮਨੁਖ ਵਰਗਾ ਚਰਿਤਰ) ਰਚ ਕੇ ਕਨਾਤ ਵਿਚ ਗਏ ।
6. ਪਿਛਲੇ ਸਫੇ ਤੇ ਗਿਆਨੀ ਜੀ ਲਿਖਦੇ ਹਨ : ਕਰ ਜੋਗ ਅਗਨ ਨਿਕਾਲ ਕੇ ਗੁਰੂ ਚਿਤਾ ਚੰਦਨ ਕੀ ਦਹੀ । ਤਨ ਥੂਲ ਨਿਜ ਨਿਰਬਾਣ ਕੀਨੋ ਸਮ ਬਘੂਰੇ ਕੇ ਸਹੀ । ਭਾਵ, ਆਪਣੇ ਯੋਗ ਬਲ ਨਾਲ ਅਗਨੀ ਪੈਦਾ ਕਰਕੇ ਚਿਤਾ ਸਾੜ ਦ੍ਰਿਤੀ ਤੇ ਸਥੂਲ ਸਰੀਰ ਨੂੰ ਵਾ ਵਰੋਲੇ ਵਾਂਗ ਉਡਾਕੇ ਅਲੋਪ ਹੋ ਗਏ ।
7. ਪ੍ਰੇਮੀ ਸਿੰਘਾਂ ਦੇ ਨੈਣਾਂ ਵਿਚੋਂ ਝਰਨੇ ਵਾਂਗਰ ਨੀਰ ਵਗਿਆ ।
8. ਕਨਾਤ ਵਿਚ ਅਗ ਬਲਦੀ ਵੇਖ ਕੇ ਕਰੁਨਾ ਰਸ ਛਾ ਗਿਆ ।
9. ਗੁਰੂ ਜੀ ਤੁਹਾਥੋਂ ਬਿਨਾਂ ਏਥੇ ਪਰਦੇਸ ਵਿਚ ਸਾਡਾ ਕੌਣ ਹੈ ?
10. ਅਸੀਂ ਕਿਸਦਾ ਆਸਰਾ ਲਈਏ ।

ਇਹ ਪੰਥ ਬੇੜਾ ਬਿਨ ਮਲਾਹੋ[1] ਪਾਰ ਕੈਸੇ ਪਾਹਿ ਜੀ।
ਜਿਮ ਬਾਗ ਮਾਲੀ[2] ਬਿਨਾ ਪਾਲੀ ਅਜਾ ਬਨ ਮੈ ਖੀਨ ਹੈ।
ਜਿਮ ਤ੍ਰੀਆ ਪੀਆ, ਬਿਨਾ ਦੀਆ ਧਾਮ ਤਨ ਦ੍ਰਿਗ ਹੀਨ ਹੈ।

ਜਦੋਂ ਸਿੰਘ ਇਸ ਤਰ੍ਹਾਂ ਰੋ ਕੁਰਲਾ ਰਹੇ ਸਨ ਤਾਂ ਇਤਨੇ ਨੂੰ ਚਾਰ ਸਾਧ ਜੋ ਪੰਜਾਬੋਂ ਆਏ ਸਨ, ਉਨ੍ਹਾਂ ਨੇ ਸਿੰਘਾਂ ਨੂੰ ਇਉਂ ਦੱਸਿਆ :

ਤਬ ਲਉ ਪਹੁੰਚੇ ਸਾਧ ਤਿਹ ਠਾਂ[3] ਚਲ ਪੰਜਾਬੋਂ ਚਾਰ ਹੈਂ।
ਤਿਨ ਤਈਂ ਪਾਂਚਕ ਕੋਸ ਪੈ ਗੁਰ ਮਿਲੇ ਕਰਤ ਸਿਕਾਰ ਹੈਂ।
ਉਨ ਪੇਖਿ ਅਬਚਲ ਨਗਰ ਬਿਆਕੁਲ ਸਗਰ[4] ਸਿੰਘਹਿ ਬੂਝਿਓ।
ਤਬ ਕਹਿਓ ਸਿੰਘਨ ਗੁਰੂ ਜੀ ਪ੍ਰਲੋਕ ਗਮਨੇ[5] ਗੂਝਿਓ।
ਫਿਰ ਕਹਿਓ ਸੰਤਹਿ[6] ਕੂਰ ਕਹਿਹੋ ਮਿਲੇ ਹਮਕੋ ਸੋ ਅਬੈ।
ਅਸਵਾਰ ਬਾਜ ਕਮੈਤ ਪੈ, ਸਿਤ ਬਾਜ[7] ਕਰਪਨ ਥਾ ਫਬੈ।
ਅਤਿ ਚਟਤ[8] ਕਾਠੀ ਜਟਤ ਸਬਜਿਓ, ਰਟਤ ਅਘਦਤ ਦਿਪਤ ਥੀ।
ਯੁਤ ਸ੍ਵਾਨ ਬਗਲੇ ਦਸ ਕੂ ਸਿੰਘਨ ਪਿਖੇ ਬ੍ਰਿਤ ਆਸ਼ਿਪਤ ਥੀ।
ਸੁਨ ਸਿੰਘਨ ਅਚਰਜ ਮਾਨ ਹੇਰਿਓ[9] ਜੋ ਤਬੇਲਾ ਜਾਇ ਹੈ।
ਨਹਿ ਅਸਵ ਕਾਠੀ ਸ੍ਵਾਨ[10] ਬਗਲਾ ਬਾਜ ਸਿਤ ਤਿਸ ਥਇ ਹੈ।
ਤਬ ਧਾਰ ਨਿਸਚੈ ਕਹਿਓ ਸਿੰਘਹਿ ਚਰਿਤ[11] ਗੁਰਹ ਇਹ ਕਿਆ ਕੀਓ ॥
ਹਮ ਤਈ ਏਕਲ[12] ਛੋਰ ਧੋਖਾ ਦੈ ਸੁਪੰਥਾ ਅਨ ਲੀਓ ॥...
ਬਿਨ ਸਿਦਕ ਜੋ ਥੇ[13] ਬੀਚ ਮੈਂ ਉਨ ਥਾਪ ਕੈ ਮਨ ਏਹੁ ਹੈ ॥
ਨਾ ਮਿਲੇ ਅਸਤੀ ਇਹਾਂ ਸੈ ਜੋ ਗਏ ਗੁਰ ਸਣਦੇਹ ਹੈ ॥
ਇਹ ਸੋਚ ਫੋਲਿਓ ਤਿਨ ਅੰਗੀਠਾ[14] ਕਰਦ ਲਘੁ ਇਕੁ ਪਾਈਆ ॥
ਨਹ ਮਿਲਿਓ ਸ਼ਸਤਰ[15] ਅਸਤਰ ਕੋਊ ਗੁਰੂ ਜੋ ਥੇ ਲਾਈਆ ॥

---

1. ਅਸੀਂ ਸ਼ੋਕ ਦੇ ਸਮੁੰਦਰ ਵਿਚ ਰੁੜ੍ਹਦੇ ਜਾਂਦੇ ਹਾਂ ਬਾਂਹ ਫੜਕੇ ਸਾਨੂੰ ਕਢੋ। ਇਹ ਪੰਥਕ ਬੇੜਾ ਗੁਰੂ ਮਲਾਹ ਤੋਂ ਬਿਨਾਂ ਪਾਰ ਕਿਵੇਂ ਲੰਘੇ।
2. ਜਿਵੇਂ ਮਾਲੀ ਬਿਨਾ ਬਾਗ, ਪਾਲੀ ਬਿਨਾ ਭੇਡਾਂ ਬਕਰੀਆਂ, ਪਤੀ ਬਿਨ ਇਸਤਰੀ, ਦੀਵੇ ਬਿਨਾ ਘਰ, ਅੱਖਾਂ ਬਿਨਾ ਸ਼ਰੀਰ, ਏਹ ਸਭ ਵਸਤੂਆਂ ਹੀਣੀਆਂ ਨਕਾਰੀਆਂ ਹਨ ਐਸੇ ਹੀ ਗੁਰੂ ਜੀ ਬਿਨਾ (ਅਸੀਂ) ਸਿੰਘ ਨਕਾਰੇ ਹੋ ਗਏ ਹਾਂ।
3. ਇਤਨੇ ਨੂੰ ਚਾਰ ਸਾਧੂ ਪੰਜਾਬੋਂ ਆ ਗਏ। ਉਹਨਾਂ ਨੂੰ ਸ਼ਿਕਾਰ ਕਰਦਿਆਂ ਗੁਰੂ ਜੀ ਦੇ ਦਰਸ਼ਨ ਹੋਏ ਸਨ।
4. ਉਨ੍ਹਾਂ (ਵਿਆਕੁਲ) ਕੁਰਲਾਂਦੇ ਵੇਖ ਸਿੰਘਾਂ ਨੂੰ ਪੁਛਿਆ।
5. ਸਿੰਘਾਂ ਨੇ ਕਹਿਆ ਗੁਰੂ ਜੀ ਗੁਝੇ ਭੇਦ ਨਾਲ ਪ੍ਰਲੋਕ ਗਮਨ ਕੀਤਾ ਹੈ।
6. ਸੰਤਾਂ ਨੇ ਕਿਹਾ ਇਹ ਕੂੜ ਹੈ। ਸਾਨੂੰ ਤਾਂ ਹੁਣੇ-ਹੁਣੇ ਮਿਲੇ ਹਨ। →

ਪਾਠਕਾਂ ਦੇ ਵਿਚਾਰਨ ਵਾਲੀ ਗੱਲ ਹੈ, ਜੇ ਸ੍ਰੀ ਗ੍ਰੰਥ ਸਾਹਿਬ ਨੂੰ ਉਸ ਮੌਕੇ ਗੱਦੀ ਅਰਪਣ ਕੀਤੀ ਹੁੰਦੀ ਤਾਂ ਉਪਰ ਲਿਖੇ ਬਚਨ ਸਿੰਘ ਕਿਉਂ ਕਹਿੰਦੇ ? ਅਜਿਹੇ ਬਚਨ ਕਹਿਣ ਦਾ ਸਵਾਲ ਹੀ ਪੈਦਾ ਨ ਹੁੰਦਾ ।

ਇਹਨਾਂ ਬਚਨਾਂ ਦੀ ਗਹਿਰਾਈ ਵਲ ਜਾਓ :

ਕੌਨ ਕੇ ਹੋਇ ਸਮੀਪ ਥਿਰੇ ਨਿਤ...
ਕਿਸ ਤੇ ਉਪਦੇਸ ਸੁਨੇ ਕਰ ਘੇਰਾ...
ਦੇਖਿ ਕਿਸੇ ਹਮ ਆਨੰਦ ਪਾਵੈਂ...
ਸ੍ਰੀ ਮੁਖ ਤੇ ਬਿਨ ਚਾਰ ਗਿਰਾ...
ਅਬ ਕੌਨ ਹਮਰਾ ਹੋਰ ਹੈ ?...
ਅਬ ਗਹੇਂ ਕਿਸ ਕਾ ਆਸਰਾ ?...
ਇਹ ਪੰਥੁ ਬ੍ਰੇੜਾ ਬਿਨਾ ਮਲਾਹੋ ਪਾਰ ਕੈਸੇ ਪਾਹਿ ਜੀ ।...
ਜਿਮ ਬਾਗ ਮਾਲੀ, ਬਿਨਾ ਪਾਲੀ ਅਜਾ ਬਨ ਮੈ ਖੀਨ ਹੈ ।...

ਜੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਬਖਸ਼ੀ ਗਈ ਹੁੰਦੀ ਤਾਂ ਸਿਖਾਂ ਨੂੰ ਉਪਰ ਲਿਖੇ ਵਿਰੜੇ ਕਰਨ ਦੀ ਕੋਈ ਲੋੜ ਨਹੀਂ ਸੀ । ਫਿਰ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿਖ ਪੰਥ ਦੇ ਬੇੜੇ ਦੇ ਮੁਲਾਹ ਬਣਾ ਗਏ ਹੋਏ ਸਨ ਅਤੇ ਸਿਖਾਂ ਨੂੰ ਆਸਰਾ ਮਿਲ ਗਿਆ ਸੀ । ਉਸਦੇ ਉਦਾਲੇ ਘੇਰਾ ਪਾ ਕੇ ਆਨੰਦ ਪ੍ਰਾਪਤ ਕੀਤਾ ਜਾ ਸਕਦਾ ਸੀ । ਫਿਰ ਗੁਰੂ ਗ੍ਰੰਥ ਸਾਹਿਬ ਤੋਂ ਸ੍ਰੀ ਮੁਖਵਾਕ ਸੁਣ ਲਿਆ ਕਰਦੇ । ਇਹ ਫਿਰ ਕਿਉਂ ਕਹਿਣਾ ਸੀ : ਅਬ ਕੌਨ ਹਮਰਾ ਹੋਰ ਹੈ ? ਅਬ ਗਹੇਂ ਕਿਸਕਾ ਆਸਰਾ ? ਏਹ ਪੰਥ ਬੇੜਾ ਬਿਨ ਮਲਾਹੋਂ ਪਾਰ ਕੈਸੇ ਪਾਹਿ ਜੀ ।

7. ਕਮੈਤ ਘੋੜੇ ਪਰ ਅਸਵਾਰ ਸਨ, ਚਿੱਟਾ ਬਾਜ ਹਥ ਪਰ ਸੀ ।
8. ਬਹੁਤ ਚਿੱਟੀ ਕਾਠੀ, ਹਰੇ ਰਤਨ ਜੜਤ, ਇਕਰਸ ਚਮਕ ਰਹੀ ਸੀ । ਦਸ ਸਿੰਘ ਬੱਗਾ ਕੁੱਤਾ ਨਾਲ ਵੇਖਿਆ ਹੈ ।
9. ਸਿੰਘਾਂ ਨੇ ਅਚਰਜ ਬਾਤ ਸੁਣਕੇ ਤਬੇਲਾ ਵੇਖਿਆ ।
10. ਤਬੇਲੇ ਵਿਚ ਨਾ ਘੋੜਾ ਸੀ ਨਾ ਹਾਥੀ, ਨਾ ਬਾਜ, ਨਾ ਕੁੱਤਾ ਦਿੱਸਿਆ ।
11. ਜਦ ਨਿਸ਼ਚੇ ਹੀ ਤਬੇਲੇ ਵਿਚੋਂ ਕੁਝ ਨਾ ਮਿਲਿਆ ਤਾਂ ਸਿੰਘਾਂ ਕਿਹਾ ਕਿ ਇਹ ਕੀ ਚਰਿਤਰ ਗੁਰੂ ਜੀ ਨੇ ਕੀਤਾ ਹੈ ।
12. ਸਾਨੂੰ ਧੋਖਾ ਦੇ ਕੇ ਆਪ ਹੋਰ ਰਸਤੇ ਤੁਰ ਗਏ ਹਨ ।
13. ਜੋ ਸਿਖ ਨਿਹਚਾਵਾਨ ਨਹੀਂ ਸਨ ਉਨ੍ਹਾਂ ਸੋਚਿਆ ਜੇ ਸਣਦੇਹ ਗਏ ਹੋਣਗੇ ਤਾਂ ਹੱਡੀਆਂ ਸ਼ਸਤਰ ਨਾ ਮਿਲਣਗੇ ।
14. ਇਹ ਸੋਚ ਕੇ ਅੰਗੀਠਾ ਫੋਲਿਆ । ਇਕ ਛੋਟੀ ਜਿਹੀ ਕਰਦ ਮਿਲੀ, ਹੋਰ ਕੁਛ ਵੀ ਨਾ ।
15. ਨਾ ਫੁਲ (ਹਡੀਆਂ) ਮਿਲੇ ਨਾ ਸ਼ਸਤਰ, ਜੋ ਗੁਰੂ ਜੀ ਪਹਿਨ ਕੇ ਕਨਾਤ ਵਿਚ ਦਾਖਲ ਹੋਏ ਸਨ ।

ਇਹ ਸਾਰਾ ਪਰਸੰਗ ਸਪਸ਼ਟ ਕਰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨਰ ਲੀਲਾ ਕਰਨ ਸਮੇਂ ਗ੍ਰੰਥ ਸਾਹਿਬ ਨੂੰ ਗੁਰਤਾ ਅਰਪਣ ਨਹੀਂ ਕੀਤੀ। ਇਹ ਸਾਰੀ 'ਫਰਜ਼ੀ'' ਰਚਨਾ ਢੇਰ ਚਿਰ ਪਿਛੋਂ ਦੀ ਹੈ। ਅਤੇ ਅੰਗਰੇਜ਼ ਦੀ ਸਿਖਾਂ ਦੇ ਇਤਫਾਕ ਨੂੰ ਖੇਰੂੰ ਖੇਰੂੰ ਕਰਨ ਦੀ ਕਾਢ ਅਤੇ ਸਾਜ਼ਸ਼ ਹੈ, ਜਿਸ ਨੂੰ ਉਸ ਵੇਲੇ ਦੇ ਜਗੀਰਦਾਰਾਂ ਰਾਜੇ ਰਜਵਾੜਿਆਂ ਅਤੇ ਸਿੰਘ ਸਭਾਈ, ਤੇ ਚੀਫ਼ ਖਾਲਸੇ ਜੋ ਫਰੰਗੀ ਦਾ ਰਚਿਆ ਸੀ, ਨੇ, ਦੇਸ਼ ਭਗਤਾਂ ਸਿੰਘਾਂ ਦੇ ਖਿਲਾਫ ਵਰਤਿਆ, ਸਰਕਾਰੀ ਅਸਰ ਰਸੂਖ ਅਤੇ ਗੁਰ-ਦਵਾਰਿਆਂ ਦੀ ਕਾਬਜ਼ ਪੁਜਾਰੀ ਜਮਾਤ ਨਾਲ ਮਿਲਕੇ ਇਸ ਪ੍ਰਪੰਚ ਨੂੰ ਫੈਲਾਇਆ।

ਕੀ ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਨਾਟਕ ਸਮੇਂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦਿਤੀ ਹੈ ? ਇਸ ਉਤੇ ਗੁਰ ਬਿਲਾਸ ਭਾਈ ਸੁਖਾ ਸਿੰਘ ਤੋਂ ਵੀ ਸਮਝ ਲਈਏ। ਆਪ ਲਿਖਦੇ ਹਨ :

ਦੋਹਰਾ : ਇਹ ਬਿਧਿ ਹੋਇ ਤਿਆਰ ਜਬ ਠਾਢ ਭਏ ਮਹਾਰਾਜ ।
ਹਾਥ ਜੋੜ ਤਬ ਖਾਲਸੇ ਕਹਿਓ ਗਰੀਬ ਨਿਵਾਜ਼ ।
ਨੌਂ ਪਾਤਸ਼ਾਹੀ ਆਦਿ ਲਗ ਭਏ ਸ੍ਰੀ ਗੁਰੂ ਜੋਇ ।
ਅੰਤ ਸਮੇਂ ਸਭ ਸੰਗਤਨ ਲੜ ਪਕਰਾਵਤ ਸੋਇ ।

ਚੌਪਈ : ਤਾਂ ਤੇ ਇਹੈ ਬਿਨੈ ਹਮ ਪਾਵਹਿ ॥ ਕਹਾਂ ਖਾਲਸਾ ਸੀਸ ਨਿਵਾਵਹਿ ॥
ਤਾਂ ਤੇ ਅੰਚਰ ਹਮ ਪਕਰਾਵਹੁ ॥ ਜਹਾਂ ਆਪ ਸੈ ਠਉਰ ਬਤਾਵਹੁ ॥
ਹੁਕਮ ਹੋਆ ਬਤੀਆ ਸੁਨਹੁ ਭਾਈ ॥ ਆਗੇ ਰਖਿਓ ਗੰਢ ਹਮ ਪਾਈ ॥
ਸ੍ਰੀ ਅਸਧੁਜ ਕਾਲ ਰੂਪ ਕਰਾਇਓ ॥ ਅਕਾਲ ਪੁਰਖ ਕੋ ਚਰਨੀਂ ਲਾਇਓ ॥
ਰੂਪ ਰੰਗ ਜਾਕੋ ਨਹਿ ਕੋਈ ॥ ਘਟ ਮਹਿ ਤੁਮਹਿ ਲਖਾਇਓ ਸੋਈ ॥
ਤਾਕਹੁ ਨਿਰਖ ਜਪਹੁ ਮਨ ਮਾਹੀ ॥ ਅਧਿਕ ਸੁਖ ਹੋਇ ਤੁਮਹਿ ਮਹਾਹੀ ॥
ਲੋਕ ਸੁਖੀ ਪਰਲੋਕ ਬਨਾਯੋ ॥ ਸ੍ਰੀ ਹਰਿ ਜੂ ਕੇ ਚਰਨਨ ਧਿਯਾਯੋ ॥
ਸ੍ਰੀ ਅਸ ਗੋਦ ਕਾਲਕਾ ਮਾਈ ॥ ਤੁਮ ਕਰ ਮਮ ਡਾਰਿਓ ਸੁਨੋ ਭਾਈ ॥
ਦਸ ਮਹਿਲਨ ਕੀ ਪਢੀਏ ਬਾਨੀ ॥ ਅਚੁਤ ਸੁਖ ਪਾਵਹੁ ਨਿਰਬਾਨੀ ॥
ਹਮ ਕਰ ਲਖਹੁ ਨ ਇਕ ਤੇ ਦੂਰੀ ॥ ਹਮ ਤੁਮਰੇ ਸਦ ਸੰਗ ਹਜ਼ੂਰੀ ॥

ਦੋਹਰਾ : ਸ੍ਰੀ ਸਤਿ ਪੁਰਖ ਅਕਾਲ ਕੋ ਸਉਪ ਸਭੈ ਤੁਮ ਦੀਨ ॥
ਖੜਗ ਗੋਦ ਮਹਿ ਮਾਤ ਜਿਉ ਵਿਚਰੋ ਸਦਾ ਪ੍ਰਬੀਨ ॥
ਬਿਬਿਧ ਭਾਤ ਕਰ ਖਾਲਸੇ ਸ੍ਰੀ ਮੁਖ ਕਰ ਉਪਦੇਸ ॥
ਤਬ ਲਗ ਆਧੀ ਰਾਤ ਗਈ ਘੜੀ ਸੁ ਚਾਰ ਵਿਸੇਸ ॥

ਹੁਣ ਪਾਠਕ ਸਮਝ ਗਏ ਹੋਣਗੇ ਕਿ ਨਾਟਕੀ ਅੰਤ ਸਮੇਂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇਣ ਦੀ ਗੱਲ ਤਾਂ ਇਕ ਪਾਸੇ ਰਹੀ, ਗੁਰੂ ਜੀ ਨੇ ਗ੍ਰੰਥ ਸਾਹਿਬ ਜੀ ਦਾ ਨਾਮ ਤਕ ਨਹੀਂ ਲਿਆ।

ਆਓ, ਹੁਣ ਇਕ ਹੋਰ ਇਤਿਹਾਸਕ ਪ੍ਰਮਾਣ ਲਈਏ। 'ਸ੍ਰੀ ਗੁਰੂ ਸੋਭਾ' ਗ੍ਰੰਥ ਦੇ ਕਰਤਾ ਕਵੀ ਸੈਨਾਪਤੀ ਜੀ ਦਾ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਕਵੀਆਂ ਵਿਚੋਂ

ਖਾਸ

ਸਨ। ਏਦੂੰ ਚੰਗੀ ਗਵਾਹੀ ਹੋਰ ਕਿਹਦੀ ਹੋ ਸਕਦੀ ਹੈ। ਇਹ ਆਪਣੀ ਰਚਨਾ ਦੇ ਪੰਨਾ ੧੩੨ ਉਤੇ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ ਕੌਤਕ ਦਾ ਹਾਲ ਲਿਖਦੇ ਹਨ :

੧੭੬੫

ਦੋਹਿਰਾ : ਸੰਮਤ ਸਤ੍ਰਾਂ ਸੈ ਭਏ ਪੈਂਸਠ ਬਰਖ ਪ੍ਰਮਾਨ ॥
ਕਾਤਕ ਸੁਦ ਭਈ ਪੰਚਮੀ ਨਿਸ ਕਾਰਨ ਕਰ ਜਾਨ ॥
ਦੇਖਨ ਕੌ ਯੌ ਹੀ ਭਈ ਜਾਨਤ ਸਗਲ ਜਹਾਨ ॥
ਕੀਆ ਚਲਿਤ ਕਰਤਾਰ ਕੋ ਨਹਿ ਕਰ ਸਕਤ ਬਖਾਨ ॥

ਚੌਪਈ : ਏਕ ਦਿਵਸ ਕਾਰਨ ਤੇ ਆਗੇ। ਮਿਲਕੇ ਸਿੰਘ ਪੂਛਨੇ ਲਾਗੇ ॥
ਕਵਨ ਰੂਪ ਆਪਨ ਪ੍ਰਭ ਕੀਨੋ ॥ ਤਿਨ ਕੋ ਜਵਾਬ ਭਾਂਤ ਇਹ ਦੀਨੋ ॥
ਤਾਹਿ ਸਮੈ ਗੁਰ ਬੈਨ ਸੁਨਾਇਓ ॥ ਖਾਲਸ ਅਪਨੋ ਰੂਪ ਬਤਾਇਓ ॥
ਖਾਲਸ ਹੀ ਸੋਂ ਹੈ ਮਮ ਕਾਮਾ ॥ ਬਖਸ ਕੀਓ ਖਾਲਸ ਕੋ ਜਾਮਾ ॥

ਦੋਹਿਰਾ : ਖਾਲਸ ਮੇਰੋ ਰੂਪ ਹੈ ਹੌਂ ਖਾਲਸ ਕੇ ਪਾਸ ॥
ਆਦ ਅੰਤਿ ਹੀ ਹੋਤ ਹੈ ਖਾਲਸ ਮੈ ਪ੍ਰਕਾਸ਼ ॥

ਇਹ ਖਾਲਸਾ ਦੇਹਧਾਰੀ ਦਸਮੇਸ਼ ਜੀ ਦਾ ਗੁਰੂ

ਲੋਟਨ ਛੰਦ : ਖਾਲਸ ਖਾਸ ਕਹਾਵੈ ਸੋਈ ॥ ਜਾਕੇ ਹਿਰਦੈ ਭਰਮ ਨ ਹੋਈ ॥
ਭਰਮ ਭੇਖ ਤੇ ਰਹੈ ਨਿਆਰਾ ॥ ਸੋ ਖਾਲਸ ਸਤਿਗੁਰੂ ਹਮਾਰਾ ॥

ਖਾਸ

ਕਵੀ ਸੈਨਾਪਤੀ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਨੇ ਵੀ "ਕਾਰਨ" ਅਰਥਾਤ ਦੇਹ ਤਿਆਗ ਨਾਟਕ ਤੋਂ ਇਕ ਦਿਨ ਪਹਿਲਾਂ ਦੀ ਹੋਈ ਬੀਤੀ ਲਿਖੀ ਹੈ। ਸਿਖਾਂ ਦੇ ਸਵਾਲ ਦਾ ਜਵਾਬ ਗ੍ਰੰਥ ਸਾਹਿਬ ਨੂੰ ਗੁਰਤਾ ਬਾਰੇ ਕੁਛ ਨਹੀਂ ਦਿਤਾ। ਨਾ ਉਹਨਾਂ ਇੱਛਾ ਪਰਗਟ ਕੀਤੀ ਨਾਂ ਗੁਰੂ ਜੀ ਨੇ ਐਸਾ ਇਸ਼ਾਰਾ ਕੀਤਾ। ਸੈਨਾਪਤੀ ਜੀ ਨੇ ਵੀ ਗੁਰੂ ਜੀ ਦਾ ਦੇਹ ਤਿਆਗ ਨਹੀਂ ਲਿਖਿਆ। "ਕੀਆ ਚਲਿਤ੍ਰ ਕਰਤਾਰ ਕੋ" ਹੀ ਦਸਿਆ ਹੈ। ਇਸ ਤੋਂ ਵੱਧ ਹੋਰ ਕੀ ਸਬੂਤ ਹੋ ਸਕਦਾ ਹੈ ਕਿ ਗੁਰੂ ਜੀ ਨੇ ਨੰਦੇੜ ਕੌਤਕ ਸਮੇਂ ਗ੍ਰੰਥ ਸਾਹਿਬ ਨੂੰ ਗੁਰਤਾ ਨਹੀਂ ਦਿਤੀ।

ਸਿਖਾਂ ਦੇ ਪੁਛਣ ਤੇ ਕਿ 'ਕਵਨ ਰੂਪ ਆਪਨ ਪ੍ਰਭ ਕੀਨੋ ॥' ਸ੍ਰੀ ਸਤਿਗੁਰੂ ਜੀ ਬ੍ਰਹਮ ਗਿਆਨ ਦਵਾਰਾ ਖਾਲਸ ਸਰੂਪ ਦਾ, ਭਾਵ ਆਤਮ ਸਰੂਪ ਦਾ ਵਰਨਣ ਕਰ ਰਹੇ ਹਨ ਕਿ ਮੈਂ ਦਿਸਦਾ ਅਸਥੂਲ, ਸੂਛਮ, ਅਤੇ ਕਾਰਨ, ਤਿੰਨੇ ਸਰੀਰ ਨਹੀਂ ਹਾਂ, ਮੈਂ ਇਨ ਕਾ ਦ੍ਰਸਟਾ ਸਾਖੀ ਸਰੂਪ ਹਾਂ।

ਇਸ ਉਪ੍ਰੋਕਤ ਆਤਮ ਗਿਆਨ ਦੇ ਲੇਖ ਵਿਚ ਜੋ 'ਖਾਲਸ' ਪਦ ਗੁਰੂ ਜੀ ਨੇ ਵਰਤਿਆ ਹੈ, ਇਸਨੂੰ ਸਿੰਘ ਸਭਾਈ ਵੀਰ ਖਾਲਸਾ ਪਦ ਲਿਖ ਕੇ ਅਨਜਾਣ ਲੋਕਾਂ ਨੂੰ ਵਰਗ ਲਾਉਂਦੇ ਹਨ ਕਿ ਗੁਰੂ ਜੀ ਨੇ ਖਾਲਸੇ ਨੂੰ ਆਪਣਾ ਗੁਰੂ ਤਸੱਵਰ ਕੀਤਾ ਹੈ। ਇਹ ਠੀਕ ਹੈ ਕਿ ਕਈ ਜਗਾ ਇਤਿਹਾਸਕਾਰਾਂ ਨੇ ਗੁਰੂ ਜੀ ਵਲੋਂ ਖਾਲਸੇ ਨੂੰ ਕਾਫੀ ਉਚੀ ਉਪਮਾ ਦਿਤੀ ਹੈ, ਪਰ ਅਜੋਕੇ ਮਸਨੂਈ ਖਾਲਸੇ ਦੀ ਤਾਂ ਓਹ ਬਾਤ ਹੈ, ਜਿਵੇਂ ਗੁਰਵਾਕ ਹੈ : ਉਪਮਾ ਦੇਣ ਦਾ ਭਾਵ ਗੁਰਤਾ ਗੱਦੀ ਦੇਣ ਦਾ ਨਹੀਂ

ਗਲੀਂ ਅਸੀ ਚੰਗੀਆਂ ਆਚਾਰੀ ਬੁਰੀਆਹ ॥
ਮਨਹੁ ਕਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥

[ਆਦਿ ਗ੍ਰੰਥ, ਪੰਨਾ ੮੫

ਪਰ ਅਜ ਦੇ ਖਾਲਸੇ ਨੂੰ ਮੇਰੀ ਅਰਜ਼ ਹੈ ਕਿ ਉਹ ਹੇਠ ਲਿਖੇ ਸਰਬਲੋਹ ਗ੍ਰੰਥ ਦੇ ਖਾਲਸੇ ਵਲ ਧਿਆਨ ਦੇਵੇ ਅਤੇ ਆਪਣੇ ਅੰਦਰ ਵੀ ਝਾਤੀ ਮਾਰ ਕੇ ਵੇਖੇ, ਉਸ ਖਾਲਸੇ ਦੇ ਸਾਰੇ ਲਛਣ ਬ੍ਰਹਮ ਗਿਆਨੀ ਦੇ ਲਛਣ ਹਨ ਅਤੇ ਉਸ ਖਾਲਸੇ ਦੇ ਸਿਰ ਪਰ ਦੇਹਧਾਰੀ ਗੁਰੂ ਜੀ ਦਾ ਹਥ ਸੀ ਅਤੇ ਮਨ ਵਿਚ ਗੁਰੂ ਜੀ ਦਾ ਭੈ ਸੀ। ਹੁਣ ਪੜ੍ਹੋ ਦੇਹਧਾਰੀ ਗੁਰੂ ਦੇ ਖਾਲਸੇ ਦੇ ਲਛਣ।

ਸ੍ਰੀ ਮੁਖਵਾਕ, ਪਦਾ ਛੰਦ :

ਅਪਨੌਣੇਂ ਯੋਗ ਚਿੰਨ੍ਹ —

ਐਸ* ਖਾਲਸਹਿ[1] ਖਾਲਸ ਪਦ ਪ੍ਰਾਪਤ ਨਿਰੰਕਾਰ ਸੁ ਸਰੂਪ ਮਹਾਨੰ ॥ਰਹਾਉ॥
ਗੁਰ ਉਪਦੇਸ਼[2] ਸਿਖਨ ਪ੍ਰਤਿ ਭਾਸਨ ਮੁਦ੍ਰਤ ਕਛ ਕੇਸ ਕ੍ਰਿਪਾਨੰ ॥
ਤਾਕੀ ਰਹਿਨੀ[3] ਸ੍ਰਤਿ ਯੁਕਤ ਭਾਖਤ ਦਸ ਗ੍ਰਾਹੀ ਖਾਲਸਹ ਪ੍ਰਧਾਨੰ ॥
ਦਯਾ[4] ਦਾਨ ਅਰ ਛਿਮਾਂ ਸਨਾਨੰ ਸੀਲ ਸੁਚ ਸਤਿਅੰ ਸੰਭਾਨੰ ॥
ਸਾਧਨ[5] ਸਿਧ ਸੂਰ ਭਗਤ ਮਾਨੰ ਦਸ ਗ੍ਰਾਹੀ ਆਸਤਕ ਪ੍ਰਮਾਨੰ ॥

ਤਿਆਗਣੇ ਯੋਗ ਚਿੰਨ੍ਹ :

ਤਿਆਗੀ[6] ਦਸ ਬਿਰੋਧ ਮਤ ਹਿੰਸਾ ਹੰਕਾਰ ਆਲਸ ਕ੍ਰਿਪਣਤਾ ਅਪ੍ਰਮਾਨੰ ॥

---

*ਅਰਥ : ਹੇਠ ਲਿਖੇ ਅਰਥ ਸ੍ਰੀਮਾਨ ਗਿਆਨੀ ਕ੍ਰਿਪਾਲ ਸਿੰਘ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਕੀਤੇ ਟੀਕੇ ਟਿਪਣੀ ਪੰਥ ਪ੍ਰਕਾਸ਼ ਵਿਚੋਂ ਏਥੇ ਲਿਖੇ ਗਏ ਹਨ।

1. ਐਸੇ ਖਾਲਸੇ ਨੂੰ ਹੀ ਖਾਲਸ ਪਦ (ਮੁਕਤੀ ਦਾ ਦਰਜਾ) ਪ੍ਰਾਪਤ ਹੁੰਦਾ ਹੈ, ਉਹੋ ਖਾਲਸਾ ਹੀ ਨਿਰੰਕਾਰ ਦਾ ਮਹਾਨ (ਉਤਮ) ਸਰੂਪ ਹੈ।
2. ਮੈਂ (ਆਦਿ, ਭਾਵ ਪਹਿਲੇ) ਸਤਿਗੁਰਾਂ ਦੇ ਉਪਦੇਸ਼ ਤੁਸਾਂ ਗੁਰਸਿਖਾਂ ਨੂੰ ਉਚਾਰਨ ਕਰਕੇ ਸੁਣਾਉਂਦਾ ਹਾਂ, ਜੋ ਤੁਸੀਂ ਕੱਛ, ਕੇਸ, ਕ੍ਰਿਪਾਨ ਨਾਲ ਸਜੇ (ਮੁਦ੍ਰਤ) ਹੋ।
3. ਉਸ (ਖਾਲਸੇ) ਦੀ ਰਹਿਣੀ ਜਿਸ ਤਰ੍ਹਾਂ ਕਿ ਮੈਂ ਗੁਰਬਾਣੀ ਰਾਹੀਂ (ਸ੍ਰਤਿਯੁਕਤ) ਸੁਣੀ ਹੋਈ ਹੈ, ਕਹਿੰਦਾ ਹਾਂ ਕਿ (ਦਸ ਗ੍ਰਾਹੀ) ਦਸਾਂ ਗੁਣਾਂ ਨੂੰ ਗ੍ਰਹਿਣ ਕਰਨ ਵਾਲਾ ਖਾਲਸਾ ਹੀ ਮੁਖੀਆ (ਪ੍ਰਧਾਨ) ਹੈ।
4. ਦਇਆ, ਦਾਨ, ਖਿਮਾ, ਸ਼ਨਾਨ, (ਸ਼ੀਲ), ਜਤ ਸਤ,ਪਵਿਤਰਤਾ, ਸੱਤ ਦੀ ਪ੍ਰਤੀਤੀ ਹੋਣੀ, ਭਾਵ ਆਪਣੇ ਸਰੂਪ ਦੀ ਲਖਤਾ ਹੋਣੀ।
5. ਚਾਰ ਸਾਧਨਾਂ ਨੂੰ ਸਿੱਧ ਕਰ ਚੁਕਾ ਹੋਵੇ ਸੂਰਬੀਰ ਤੇ ਭਗਤੀ ਕਰਨ ਵਾਲਾ, ਇਨ੍ਹਾਂ ਦਸਾਂ ਗੁਣਾਂ ਨੂੰ ਗ੍ਰਹਿਣ ਕਰਨ ਵਾਲਾ ਅਤੇ (ਆਸਤਕ) ਪ੍ਰਮਾਤਮਾ ਤੇ ਭਰੋਸਾ ਕਰਨ ਵਾਲਾ ਹੀ ਸਤਿਗੁਰਾਂ ਦੇ ਖਾਲਸੇ ਵਿਚ ਪ੍ਰਮਾਣੀਕ ਹੈ।
6. ਦਸਾਂ ਔਗਣਾਂ ਦਾ ਤਿਆਗੀ ਹੋਵੇ। ਜੋ ਗੁਰੂ ਦੇ ਮਤ ਦੇ ਵਿਰੋਧੀ ਹਨ, (ਹਿੰਸਾ) ਜੀਆਂ ਨੂੰ ਮਾਰਨਾ, ਹੰਕਾਰ, ਆਲਸ, ਬਹੁਤੀ ਕੰਜੂਸੀ।

ਕਠੋਰਤਾ[7], ਜੜਤਾ, ਕੁਚੀਲਤਾ, ਅਸ਼ੋਚਤਾ, ਕਲਮਾ ਨਹਿ ਮਾਨੰ ॥
ਦਸ ਗ੍ਰਾਹੀ, ਦਸ ਤਿਆਗੀ ਐਸੋ ਤਾਹਿ ਖਾਲਸਾ ਕਥਤ ਸੁਜਾਨੰ ॥[8]
ਅਸ ਖਾਲਸਹਿ ਖਾਲਸ ਪਦ ਪ੍ਰਾਪਤ ਨਿਰੰਕਾਰ ਸੁ ਸਰੂਪ ਮਹਾਨੰ ॥

ਜੇਕਰ ਦਸਮ ਜੀ ਦਾ ਬਚਨ ਅਸੀਂ ਨਹੀਂ ਮੰਨਦੇ ਨਹੀਂ ਮਨਦੇ ਉਸਤੋਂ

ਖਾਲਸ ਖਾਲਸੇ ਦੇ ਗੁਣ : ਉਲਟ ਕਰਦੇ ਹਾਂ ਤੇ ਦਸਮ ਜੀ ਸਾਡੇ ਤੇ ਖੁਸ਼ ਹੋਣਗੇ?

ਐਸੇ ਗੁਨ ਹਰੀ[9] ਖਾਲਸੇ ਬਖਸ਼ੇ ਭਗਤ ਗਿਆਨੀ ਰਾਜ[10] ਯੋਗੇਸ਼ਵਰ ॥ ਜਾਂ ਮਾਫ ਕਰਨਗੇ-
ਛਤ੍ਰੀਯ ਬ੍ਰਿਤੀ[11] ਅਨੰਨਯੁਪਾਸਕ ਤਿਆਗੀ ਸੰਤ ਸੂਰ. ਭੁਵਨੇਸ਼ਵਰ ॥
ਗ੍ਰਾਹੀ ਸੁਭ,[12] ਤਿਆਗ ਬਿਵਰਜਤ, ਸ੍ਰੁਤ ਆਗਿਆ ਸ੍ਰੀ ਮੁਖ ਪਰਮੇਸ਼ਵਰ ॥
ਗੀਤਾ[13] ਉਪਨਿਸ਼ਦਨ ਮਹਾਵਾਕਯ ਰਹਿਨੀ ਭਗਤ ਗਿਆਨ ਬ੍ਰਿਤੇਸ਼ਵਰ ॥

ਦੋਹਿਰਾ : ਆਤਮ ਰਸ ਜੋ ਜਾਨਹੀ ਸੋ ਹੈ ਖਾਲਸਾ ਦੇਵ ॥
ਪ੍ਰਭ ਮੈਂ, ਮੋ ਮੈ, ਤਾਸ ਮੈ, ਰੰਚਕ ਨਾਹਨ ਭੇਵ ॥[14]

ਇਹਨਾਂ ਇਤਿਹਾਸਕ ਪ੍ਰਮਾਣਾਂ ਦੀ ਪੁਸ਼ਟੀ ਵਾਸਤੇ ਸ੍ਰੀ ਮੁਖਵਾਕ ਪ੍ਰਮਾਣ ਦੇਣੇ ਵੀ ਜ਼ਰੂਰੀ ਹਨ । ਯਥਾ :

---

7. ਕਠੋਰ ਪੁਣਾ, ਮੂਰਖ ਪੁਣਾ, ਮੈਲੇ ਕਪੜੇ ਧਾਰਨੇ, ਅਪਵਿਤਰਤਾ ਤੇ ਮੁਸਲਮਾਨੀ ਕਲਮਾਂ—ਇਨ੍ਹਾਂ ਦਸਾਂ ਨੂੰ ਖਾਲਸਾ ਨਾ ਮੰਨੇ ।

8. ਚਤੁਰ ਪੁਰਸ਼ ।

9. ਪਰਮੇਸ਼ਰ ਨੇ ।

10. ਰਾਜਿਆਂ ਅਤੇ ਯੋਗੀਆਂ ਦਾ ਸੁਆਮੀ ।

11. ਛੱਤ੍ਰੀਆਂ ਵਰਗੀ ਬ੍ਰਿਤੀ, ਉਪਜੀਵਕਾ ਵਾਲਾ, ਪ੍ਰਮੇਸ਼ਰ ਤੋਂ ਬਿਨਾ ਹੋਰ ਕਿਸੇ ਦਾ ਉਪਾਸ਼ਕ ਨਹੀਂ, ਤਿਆਗੀ, ਸੰਤ, ਸੂਰਮਾ, ਧਰਤੀ ਦਾ ਮਾਲਕ ।

12. ਚੰਗੇ ਗੁਣਾਂ ਨੂੰ ਗ੍ਰਹਿਣ ਕਰਨ ਵਾਲਾ, ਔਗਣਾਂ ਦਾ ਚੰਗਾ ਤਿਆਗੀ, ਪਰਮੇਸ਼ਰ ਦੇ ਸੁਭਾਏਮਾਨ ਮੁਖ ਤੋਂ ਉਚਰੇ (ਸ੍ਰੁਤ) ਵੇਦਾਂ ਦੀ ਆਗਿਆ ਮੰਨਣ ਵਾਲਾ ਹੈ ।

13. (ਖਾਲਸ) ਗੀਤਾ, ਉਪਨਿਸ਼ਦਾਂ ਤੇ ਮਹਾਵਾਕਾਂ ਅਨੁਸਾਰ ਭਗਤੀ ਦੀ ਰਹਿਣੀ ਤੇ ਗਿਆਨ ਬ੍ਰਿਤੀ ਦਾ ਸੁਆਮੀ ਹੈ ।

14. (ਦੋਹਰੇ ਦੇ ਅਰਥ ਇਸ ਪੁਸਤਕ ਦੇ ਲੇਖਕ ਵਲੋਂ) ਜਿਸ ਨੇ ਆਪਣੇ ਸਰੂਪ ਦੇ ਰਸ ਨੂੰ ਜਾਣ ਲਿਆ ਹੈ ਸੋ ਖਾਲਸਾ ਪ੍ਰਮੇਸ਼ਰ ਰੂਪ ਹੈ । ਪ੍ਰਭੂ ਵਿਚ ਅਤੇ ਮੇਰੇ ਵਿਚ ਅਤੇ ਉਸ ਖਾਲਸੇ ਵਿਚ ਰੱਤੀ ਭਰ ਵੀ ਭੇਦ ਨਹੀਂ ਹੈ ।

ਸ੍ਰੀ ਮੁਖਵਾਕ ਪਾਤਸ਼ਾਹੀ ੧੦,
ਪੂਰਨ ਜੋਤ ਜਗੈ ਘਟ ਮੈ ਤਬ ਖਾਲਸਾ ਤਾਹਿ ਨਿਖਾਲਸ ਜਾਨੈ ॥
ਕਹਤ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ [ਦਸਮ ਗ੍ਰੰਥ]

ਭਾਵ, ਜਦੋਂ ਆਪਣੇ ਸਾਖੀ ਸਰੂਪ ਦਾ ਅਪ੍ਰੋਕਸ਼ ਗਿਆਨ ਹੋ ਜਾਵੇ ਤਦ ਸੁਧ (ਖਾਲਸ) ਖਾਲਸਾ ਸਮਝੋ (ਜਾਣੋ)।

ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥
ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥

[ਗਉੜੀ ਬਾਵਨ ਅਖਰੀ ਮਹਲਾ ੫, ਆਦਿ ਗ੍ਰੰਥ, ਪੰਨਾ ੨੫੨]

ਖਾਲਸੇ ਦੇ, ਸ੍ਰੀ ਮੁਖਵਾਕ ਜਾਂ ਇਤਿਹਾਸ ਦੁਆਰਾ ਫੁਰਮਾਏ ਗਏ ਚਿੰਨ੍ਹ ਨਿਰਸੰਦੇਹ ਜਿਸ ਵਿਅਕਤੀ ਵਿਚ ਇਹ ਸੰਪੂਰਨ ਹਨ ਉਹ ਸੁਤੇ ਸਿੱਧ ਹੀ ਦੇਹਧਾਰੀ ਗੁਰੂ ਹੈ। ਜਿਸ ਖਾਲਸ ਰੂਪ ਨੂੰ ਗੁਰੂ ਜੀ ਨੇ ਬਿਆਨਿਆ ਹੈ ਉਹ ਗ੍ਰੰਥ ਸਾਹਿਬ ਵਿਚ ਘਟਤ ਨਹੀਂ ਹੁੰਦਾ ਉਹ ਤਾਂ ਦੇਹਧਾਰੀ ਵਿਅਕਤੀ ਦੇ ਹਿਸੇ ਹੀ ਆਉਂਦਾ ਹੈ। ਅਸੀਂ ਦਸ ਗ੍ਰਾਹੀ, ਦਸ ਤਿਆਗੀ, ਭਗਤ, ਗਿਆਨੀ, ਰਾਜਾ ਜੋਗੀ, ਛਤ੍ਰੀ, ਧਰਮੀ, ਇਕੋ ਅਕਾਲ ਸੇਵੀ, ਤਿਆਗੀ, ਸੰਤ, ਸੂਰਮੇ, ਧਰਤੀ ਦੇ ਮਾਲਕ, ਬ੍ਰਹਮ ਗਿਆਨੀ ਆਦਿ ਚਿਨ੍ਹਾਂ ਵਾਲੇ ਨੂੰ ਹੀ ਸਤਿਗੁਰੂ ਮੰਨਦੇ ਹਾਂ।

ਹੁਣ ਮੈਂ ਇਕ ਹੋਰ ਠੋਸ ਪ੍ਰਮਾਣ ਪੇਸ਼ ਕਰਦਾ ਹਾਂ ਜਿਸ ਤੋਂ ਸਪਸ਼ਟ ਹੋਵੇਗਾ ਕਿ ਸਿੱਖਾਂ ਨੇ ਪਹਿਲੇ ਸਮਿਆਂ ਵਿਚ ਹੀ ਪੁਸਤਕ ਦੀ ਗੁਰਤਾ ਮੰਨਣੋਂ ਇਨਕਾਰ ਕਰ ਦਿਤਾ ਸੀ।

ਗੁਰ ਪ੍ਰਤਾਪ ਸੂਰਜ, ਜਿਸਨੂੰ ਸੰਪਾਦਨ ਵੀ ਸਿੰਘ ਸਭਾਈ ਭਾਈ ਵੀਰ ਸਿੰਘ ਜੀ ਨੇ ਬੜੀਆਂ ਸੋਧਾਂ ਵੋਧਾਂ ਨਾਲ ਕੀਤਾ ਹੈ, ਉਹ ਵੀ ਇਸ ਹਕੀਕਤ ਨੂੰ ਕੱਟ ਨਹੀਂ ਸਕੇ, ਉਸ ਵਿਚ ਲਿਖਿਆ ਹੈ :

ਜੈ ਪੁਰ ਪਤਿ ਕੋ ਰੁਖ ਲਖ ਕਰਿ ਕੈ ॥ ਕਹੈ ਗੁਰਬਖਸ਼ ਨਿਮਰਤਾ ਧਰਿ ਕੈ ॥
ਸ੍ਰੀ ਸਤਿਗੁਰੂ ਆਪ ਸਰਬੱਗ ॥ ਕਿਆ ਲਖ ਸਕੈ ਜੁ ਜੀਵ ਅਲਪੱਗ ॥
ਤਉ ਆਪਨੋ ਹਿਤ ਚਿਤ ਚਹੈਂ ॥ ਸਮਰਥ ਢਿਗ ਬੇਨਤੀ ਕਹੈਂ ॥
ਆਗੇ ਭਏ ਸਪਤ ਗੁਰ ਜੋਇ ॥ ਦਾਸ ਕਿਧਉ ਲਾਇਕ ਜੋ ਹੋਇ ॥
ਸਭ ਬਿਧਿ ਤੇ ਸਮਰਥ ਤਿਸੁ ਕਰਿ ਕੈ ॥ ਗੁਰਤਾ ਗਾਦੀ ਪਰ ਬੈਠਰਿ ਕੈ ॥
ਸਗਲ ਸੰਗਤਾਂ ਆਦਿ ਮਸੰਦ ॥ ਕਰ ਗਹਿਵਾਇ ਦਾਸ ਜੋ ਬ੍ਰਿੰਦ ॥
ਬਹੁੜਿ ਚਹੈਂ ਪਰਲੋਕ ਪਿਆਨਾ ॥ ਕਰਤ ਰਹੇ ਜਨ ਗਨ ਦੁਖ ਹਾਨਾ ॥
ਜੈ ਪੁਰ ਨਾਥ ਸਹਿਤ ਇਸ ਬੇਰੀ ॥ ਬਿਨਤੀ ਸੁਨਹੁ ਸੰਗਤਾਂ ਕੇਰੀ ॥

ਗੁਰੂ ਜੀ ਵਲੋਂ ਉੱਤਰ :

ਕ੍ਰਿਪਾ ਨਿਧਾਨ ਬਚਨ ਤਬ ਭਨਿਓ ॥ ਮੌਨ ਧਾਰਿ ਸੰਗਤ ਸਭ ਸੁਨਿਓ ॥
ਯਥਾ ਜੋਗ ਸੰਗਤ ਕੀ ਅਰਜੀ ॥ ਤਊ ਸੁਨੌ ਪਰਮੇਸੁਰ ਮਰਜੀ ॥
ਹਮਰੇ ਤਨ ਤਿਆਗਨ ਕੌ ਕਾਰਨ ॥ ਆਛੋ, ਨਹੀਂ ਜਿ ਕਰਹਿੰ ਉਚਾਰਨ ॥
ਗੁਰਗਾਦੀ ਅਬਚਲ ਜਗ ਮਾਹੀਂ ॥ ਵਧਹਿ ਪ੍ਰਤਾਪ ਮਿਟੇ ਕਿਮ ਨਾਹੀਂ ॥
ਮਨੋਕਾਮਨਾ ਸੰਗਤ ਪਾਵਹਿ ॥ ਲੇ ਗੁਰ ਤੇ ਉਪਦੇਸ ਕਮਾਵਹਿੰ ॥
ਗੁਰੂ ਗ੍ਰੰਥ ਸਾਹਿਬ ਸਭ ਕੇਰਾ ॥ ਜੋ ਹਮਰੋ ਚਹੈ ਦਰਸਨ ਹੇਰਾ ॥
ਸੋ ਸਰਧਾ ਧਰ ਹੇਰਨ ਕਰੈ ॥ ਪਾਪਨ ਗਨ ਕੋ ਤਤਛਿਨ ਹਰੈ ॥
ਹਮਸੋ ਬਾਤ ਕਰਨ ਜੇ ਚਾਹੇ ॥ ਪਠੇ ਸੁਨੇ ਸੋ ਗ੍ਰੰਥ ਉਮਾਹੇ ॥
ਤਿਸ ਮੈ ਕਹਿਓ ਸੁ ਕਰੇ ਕਮਾਵਨ ॥ ਚਾਰ ਪਦਾਰਥ ਲੇ ਮਨ ਪਾਵਨ ॥
ਹੋਹਿ ਕਾਮਨਾ ਸਿਖ ਕੈ ਕੋਈ ॥ ਬਿਘਨ ਪਰੇ ਕੈ ਸੰਕਟ ਹੋਈ ॥
ਸਰਨ ਗ੍ਰੰਥ ਸਾਹਿਬ ਕੀ ਜਾਇ ॥ ਤਤਛਿਨ ਸਤਿਗੁਰ ਬਨੇ ਸਹਾਇ ॥
ਤਨ ਸਦੀਵ ਥਿਰ ਹੋਇ ਨ ਕੋਇ ॥ ਰਿਦਾ ਗ੍ਰੰਥ ਗੁਰ ਕੋ ਲੇਹੁ ਜੋਇ ॥
ਇਮ ਸੁਨਿ ਕੈ ਸਤਿਗੁਰ ਕੀ ਬਾਨੀ ॥ ਸਭਨ ਬਿਲੋਚਨ ਤੇ ਬਹੈ ਪਾਨੀ ॥
ਗੁਰ ਜੀਵਨ ਕੀ ਆਸ ਚੁਕਾਈ ॥ ਦੁਰਲਭ ਦਰਸਨ ਨਹਿ ਪੁਨ ਪਾਈ ॥

ਸੰਗਤ ਵਲੋਂ ਫਿਰ ਬੇਨਤੀ :

ਕਿਤਕ ਮਾਸ ਸੰਮਤ ਜੁਗ ਬੀਤੇ ॥ ਜਬ ਤੇ ਜਗਤ ਗੁਰੂ ਤੁਮ ਕੀਤੇ ॥
ਤਬ ਕੀ ਸੰਗਤ ਸਰਬ ਸਮ੍ਹਾਲੀ ॥ ਸਿਖੀ ਰੀਤ ਭਲੇ ਪ੍ਰਤਿਪਾਲੀ ॥
ਚਾਹਤ ਭਏ ਅਬ ਅੰਤਰ ਧਿਆਨ ॥ ਨਹੀਂ ਬਿਠਾਏ ਕੋ ਨਿਜ ਥਾਨ ॥
ਅਬ ਸਭ ਸੰਗਤ ਮਿਲੀ ਬਿਸੂਰਤ । ਨਾਹਿਨ ਪੇਖਹਿੰਗੇ ਤੁਮ ਮੂਰਤ ॥
ਰਾਵਰ ਨੇ ਕਿਸ ਕੇ ਲੜ ਲਾਈ । ਰੀਤ ਪ੍ਰਥਮ ਗੁਰੂਅਨ ਚਲਿ ਆਈ ॥
ਕਰਹੁ ਆਪ ਭੀ ਤਿਨਹੁ ਸਮਾਨ । ਜਿਸਤੇ ਸਿਖੀ ਰਹੈ ਜਹਾਨ ॥
ਜੇ ਨ ਕਰਹੁ ਗੇ ਪੂਰਬ ਰੀਤਿ । ਜਾਨੀ ਪਰੇ ਸੁ ਹੋਇ ਵਿਪ੍ਰੀਤ ॥
ਵਿਚਲ ਜਾਹਿਗੀ ਸੰਗਤ ਸਾਰੀ । ਕੋਚਿਤ ਹੋਇ ਮੀਨਨ ਅਨੁਸਾਰੀ ॥ ਪ੍ਰਿਥੀ ਚੰਦ -
ਧੀਰਮੱਲ ਕੋ ਮਾਨੇ ਕੋਇ । ਕੋ ਸਿਖ ਰਾਮਰਾਇ ਕੋ ਹੋਇ ॥
ਇਤਿਆਦਿਕ ਜੋ ਸੋਢੀ ਹੋਰ । ਲੇ ਬਿਰਮਾਇ ਆਪਨੀ ਓਰ ।
ਬਿਨ ਗੁਰ, ਸੰਗਤ ਹੋਇ ਥਿਰ ਕੋਇ ਨ । ਜਥਾ ਨ੍ਰਿਪਤ ਬਿਨ ਸੈਨਾ ਕੋਇ ਨਾ ॥
ਜੋ ਗੁਰੂ ਗ੍ਰੰਥ ਆਪ ਨੇ ਭਨਿਓ । ਸੋ ਸਗਰੇ ਸਿਖਨ ਹੂ ਸੁਨਿਓ ॥
ਲਿਖ ਲੈਹੈ ਅਬ ਸੋਢੀ ਸਾਰੇ । ਬੈਠੇਂ ਮਾਨੀ ਹੋਇ ਗੁਰ ਭਾਰੇ ॥
ਯਾਂ ਤੇ ਸੰਗਤ ਕਿਸ ਲੜ ਲਾਵਹੁ । ਗੁਰਤਾ ਉਚਿਤ ਜਾਹਿ ਲਖ ਪਾਵਹੁ ॥

ਪੁਰ ਕੀ ਸੰਗਤ ਮਿਲਿ ਸਮੁਦਾਈ । ਇਮ ਅਰਦਾਸ ਕਰਤ ਅਗਵਾਈ ॥
ਸੁਨਿ ਕਰ ਸ੍ਰੀ ਕ੍ਰਿਸ਼ਨ ਕਿਰਪਾਲਾ । ਜਥਾ ਜੋਗ ਜਾਨੀ ਤਿਸ ਕਾਲਾ ॥
ਗੁਰੂ ਹੋਇ ਪਰ ਛਿਪੇ ਨ ਕੈਸੇ । ਬਿਦਤੇ ਗਗਨ ਚੜ੍ਹੇ ਰਵਿ ਜੈਸੇ ।
ਤਊ ਰੀਤਿ ਪੂਰਬ ਗੁਰ ਕੇਰੀ । ਹਮਕੋ ਕਰੀ ਚਹੀਏ ਇਸ ਬੇਰੀ ॥
ਪੈਸੇ ਪੰਚ ਨਲੀਏਰ ਮੰਗਾਵਹੁ । ਸਭ ਸੰਗਤ ਕੋ ਨਿਕਟ ਬੁਲਾਵਹੁ ॥
ਭਾਰੀ ਗੁਰ ਬਿਦਤੇ ਜਗ ਮਾਹੀ । ਜਿਸ ਤੇ ਦੰਭੀ ਗੁਰ, ਦੂਰ ਜਾਹੀ ॥
ਇਨ ਸ੍ਰੀ ਮੁਖ ਤੇ ਬਚਨ ਸੁਹਾਇ । ਸੁਨਤ ਜਿ ਸਗਰੇ ਸੀਸ ਨਿਵਾਇ ॥
ਧਾਇ ਗਏ ਆਨੇ ਤਤਕਾਲਾ । ਪੈਸੇ ਪੰਚ ਨਲੀਏਰ ਬਿਸਾਲਾ ॥
ਕੰਚਨ ਥਾਲ ਬਿਖੇ ਧਰ ਦੀਨ । ਚੰਦਨ ਪੁਸ਼ਪ ਧੂਪ ਸਭ ਦੀਨ ॥
ਸੰਗਤ ਸਗਰੀ ਨਿਕਟ ਬੁਲਾਈ । ਜਿਸਮੇ ਸਿਆਨੇ ਸਿਖ ਸਮੁਦਾਈ ॥
ਕੰਚਨ ਥਾਲ ਨਿਕਟ ਕਰਵਾਯੋ । ਦੇਖਿ ਦਾਹਨੇ ਹਾਥ ਉਠਾਯੋ ॥
ਪੈਸੇ ਪੰਚ ਉਠਾਵਨ ਕਰੇ । ਸ੍ਰੀ ਫਲ ਸਾਥ ਹਾਥ ਮੋ ਧਰੇ ॥
ਕੀਨ ਮੰਡਲਾਕ੍ਰਿਤ ਤ੍ਰੈ ਬਾਰੀ । ਧਰਿਓ ਸੁ ਧਯਾਨ ਪਰਕਰਮਾਧਾਰੀ ॥
ਲੇਪਨ ਕਰੀ ਧੂਪ ਜਹ ਪਾਵਨ । ਨਿਜ ਕਰ ਤੇ ਤੰਹ ਕਰੇ ਟਿਕਾਵਨ ॥
ਹਾਥ ਜੋਰ ਬੰਦਨ ਪੁਨ ਠਾਨੀ । ਨੇਤ੍ਰ ਉਘਾਰ ਕਹੀ ਪੁਨ ਬਾਨੀ ॥
ਬਾਬਾ ਬਸੇ ਜਿ ਗ੍ਰਾਮ ਬਕਾਲੇ । ਬਨ ਗੁਰ ਸੰਗਤ ਸਕਲ ਸਮਾਲੇ ॥
ਇਮ ਸੁਨਾਇ ਸਬਹਨ ਜੋ ਕਹਯੋ । ਸਿਖਨ ਉਰ ਨਿਸਚੈ ਤਬ ਲਹਯੋ ॥
ਨਹੀ ਨਾਮ ਲੀਨਸ ਉਸ ਬੇਰਾ । ਤਊ ਲਖਿਓ ਸਭ ਗੁਰੂ ਬਡੇਰਾ ॥

[ਸ੍ਰੀ ਗੁਰ ਪ੍ਰਤਾਪ ਸੂਰਜ, ਪੰਨਾ ੩੯੫੫,੫੮]

ਇਸ ਸਾਰੇ ਪ੍ਰਮਾਣ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਓਸ ਵੇਲੇ ਦੇ ਸਿਖ ਕਿੰਨੇ ਸੁਚੇਤ ਸਨ ਤੇ ਗਰੰਥ ਨੂੰ ਗੁਰਤਾ ਅਰਪਣ ਦੇ ਸਿੱਟਿਆਂ ਨੂੰ ਉਹ ਕਿੰਨੀਂ ਗੰਭੀਰਤਾ ਨਾਲ ਸਮਝਦੇ ਸਨ ।

ਜਿਸ ਉਲਝਣ ਤੋਂ ਡਰਦਿਆਂ ਸਿਖਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣੋਂ ਇਨਕਾਰ ਕੀਤਾ ਕਿ ਕੱਲਾ ਕੱਲਾ ਸੋਢੀ ਗ੍ਰੰਥ ਸਾਹਿਬ ਲਿਖਕੇ ਅਤੇ ਉਸਨੂੰ ਗੁਰੂ ਬਣਾਕੇ ਪੂਜਾ ਦਾ ਅਡੰਬਰ ਰਚ ਲਏਗਾ, ਉਹੋ ਗੱਲ ਅੱਜ ਹੋਈ ਪਈ ਦਿਸਦੀ ਹੈ । ਉਸ ਵੇਲੇ ਦੇ ਸਿਖ ਕਲਿਆਣਦਾਤਾ ਦੇਹਧਾਰੀ ਗੁਰੂ ਦੇ ਇੱਛਕ ਸਨ ਪੂਜਾ ਦੇ ਚਾਹਵਾਨ ਨਹੀਂ ਸਨ । ਉਨ੍ਹਾਂ ਨੇ ਕੋਸ਼ਸ਼ ਕਰਕੇ ਅਸਲੀ ਗੁਰੂ ਭਾਲ ਲਿਆ ।

ਜੇ ਅਜ ਕਲ ਵਰਗੇ ਪੂਜਾ ਦੇ ਲੋੜਵੰਦ ਸਿਖ ਹੁੰਦੇ ਤਾਂ ਗ੍ਰੰਥ ਸਾਹਿਬ ਨੂੰ ਗੁਰੂ ਮੰਨ ਲੈਂਦੇ । ਫਿਰ ਆਪ ਮਸੰਦਾਂ ਮਹੰਤਾਂ ਦੀ ਥਾਂ ਪ੍ਰਧਾਨ, ਉਪ-ਪ੍ਰਧਾਨ, ਸਕੱਤਰ ਤੇ ਖਜ਼ਾਨਚੀ ਦੀਆਂ ਕੁਰਸੀਆਂ ਮੱਲ ਕੇ ਕੰਮ ਚਲਾ ਲੈਂਦੇ ਅਤੇ ਇਲੈਕਸ਼ਨਾਂ ਸਮੇਂ ਕ੍ਰਿਪਾਨਾਂ ਫੜਕੇ ਆਪੋ ਵਿਚ ਹੀ ਜੁੱਟ ਪਿਆ ਕਰਦੇ—ਪਰ ਸੱਚੇ ਸਿਖਾਂ ਨੇ ਇੰਜ ਨਾ ਕੀਤਾ ।

ਪਾਠਕ ਵੀਰਾਂ ਨੂੰ ਸੂਚਨਾ :

ਉਪ੍ਰੋਕਤ ਵਰਤੋਂ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਦੇ ਵਾਕਾਂ ਤੋਂ ਕਿ, ਗੁਰੂ ਅਜੇ ਅਸਾਂ ਵਿਚੋਂ ਹੀ ਦੇਹ ਗੁਰੂ ਬਾਕੀ ਸਨ - ਇਸ ਵਿਚ ਕਿਤੇ ਭੇਤ ਭਰੀ ਰਾਜਨੀਤੀ ਸੀ ॥

ਗ੍ਰੰਥ ਸਾਹਿਬ ਸਭ ਕੇਰਾ। ਜੋ ਹਮਰੋ ਚਹੋ ਦਰਸ਼ਨ ਹੇਰਾ, ਇਤਆਦਕ ਜਿਤਨੇ ਬਚਨ ਸੀ, ਗ੍ਰੰਥਿ ਸਾਹਿਬ ਦੀ ਗੁਰਤਾ ਬਾਰੇ ਵਰਤੇ ਹਨ। ਏਹ ਇਕ ਗੁਰੂ ਜੀ ਦਾ ਭੇਦ ਭਰਿਆ ਸਾਂਗ ਹੀ ਸੀ ਕਿ ਸਿਖ ਸੰਗਤ ਆਪਣਾ ਪੱਖ ਸਪਸ਼ਟ ਕਰ ਸਕਦੀ ਹੈ ਕਿ ਨਹੀਂ। ਕਿਉਂਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਗੁਰਤਾ ਦੇਣ ਦਾ ਬਚਨ ਤਾਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਹੀ ਦੇ ਗਏ ਸਨ ਫੇਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਦੇਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਸੀ ਹੋ ਸਕਦਾ। ਇਸ ਦਾ ਠੋਸ ਸਬੂਤ ਸ੍ਰੀ ਗੁਰ ਪ੍ਰਤਾਪ ਸੂਰਜ ਦੇ ਪੰਨੇ ੩੪੧੫ ਤੇ ਭਾਈ ਸੰਤੋਖ ਸਿੰਘ ਜੀ ਅਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਪੰਨੇ ੮੪੯, ਪਰ ਗਿਆਨੀ ਗਿਆਨ ਸਿੰਘ ਜੀ, ਦੋਵੇਂ ਹੀ ਸਿਖ ਵਿਦਵਾਨ ਇਸ ਪ੍ਰਕਾਰ ਵਰਨਣ ਕਰਦੇ ਹਨ:

ਹੁਤੋ ਰੁਮਾਲ ਪੋਂਛਤੇ ਹਾਥ॥ ਸੋ ਇਕਠੇ ਕਰਕੇ ਤਬ ਨਾਥ॥
ਝੋਰੀ ਵਿਖੇ ਡਾਰ ਸੋ ਦੀਨਾ॥ ਕ੍ਰਛਕ ਕੋਪ ਤੇ ਬੋਲਨ ਕੀਨਾ॥
ਚਹਿਤ ਰਹਿਤ ਜਿਹ ਕਹਿਤ ਬਿਸਾਲਾ॥ ਸੋ ਗੁਰਤਾ ਲੀਜੈ ਇਸ ਕਾਲਾ॥
ਹਮ ਕੋ ਕਾਇਲ ਕਰ ਤੈਂ ਲੀਨ॥ ਸੰਕਟ ਸਹਿਤ ਹੋਇ ਜਸ ਪੀਨ॥
ਗੁਰਤਾ ਪਾਇ ਕਸਟ ਕੋ ਧਾਰਹਿ॥ ਅਨਕ ਬਖੇਰੇ ਉਠਹਿੰ ਨ ਟਾਰਹਿ॥
ਸਹੇ ਸਰੀਰ ਪਰ ਕਸ਼ਟ ਅਨੇਕ॥ ਤਵ ਸੁਤ ਰਾਖਹਿ ਗੁਰਤਾ ਟੇਕ॥
ਪੁਨ ਪੋਤ੍ਰਾ ਤਵ ਹੋਇ ਗੁਰ ਭਾਰੀ॥ ਸਹੇ ਕਸਟ ਜੋ ਅਨਕ ਪ੍ਰਕਾਰੀ॥
ਸੁਨਤ ਨਾਨਕੀ ਝੋਰੀ ਪਾਇ॥ ਸੋ ਰੁਮਾਲ ਤਨ ਲੀਨੋਂ ਲਾਇ॥
ਹਾਥ ਬੰਧ ਕਰ ਗੁਰ ਦਿਸ ਬੰਦਨ॥ ਨਿਹਚੇ ਕੀਨ ਹੋਇ ਗੁਰ ਨੰਦਨ॥
ਸਦਨ ਆਪਨੇ ਬੈਠੀ ਜਾਇ॥ ਸੁਤ ਸੋ ਸਰਬ ਪ੍ਰਸੰਗ ਸੁਨਾਇ॥
ਨਹਿ ਮਨ ਕਛੂ ਸ੍ਰੀ ਤੇਗ ਬਹਾਦਰ॥ ਇਕ ਰਸ ਬ੍ਰਿਤੀ ਅਨਾਦ੍ਰ ਸਾਦ੍ਰ॥

ਉਪ੍ਰੋਕਤ ਪ੍ਰਸੰਗ ਨੂੰ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਇੰਜ ਵਰਨਣ ਕੀਤਾ ਹੈ, ਇਹ ਪੰਥ ਪ੍ਰਕਾਸ਼ ਗਿਆਨੀ ਕ੍ਰਿਪਾਲ ਸਿੰਘ ਦੇ ਟੀਕੇ ਟਿਪਣੀ ਵਾਲਾ ਹੈ:

ਪੁਨਾ ਨਾਨਕੀ ਜੀ ਪਿਖ ਅਵਸਰ ਕਰ ਬੰਦਨ ਅਸ ਭਾਖਿਓ॥
ਮਮ ਸੁਤ ਸੂਧ ਬਿਹਾਰ ਨ ਜਾਨੈ ਇਸ ਹਿਤ ਤੁਮ ਕਿਆ ਰਾਖਿਓ॥
ਇਕ ਸੁਤ ਅਟਲ ਰਾਇ ਮਮ, ਤੁਮਰੇ ਕੋਪ ਹੋਣ ਤੈ ਮਰਿਓ॥
ਅਬ ਫਿਰ ਹਮੈ ਤੁਮਾਰੇ ਪਾਛੈ ਕਬੈ ਸ੍ਰੀਕਨ ਛਰਿਓ॥

ਜਵਾਬ ਗੁਰੂ ਜੀ: ਸੁਣ ਘਰਨੀ ਤੇ ਤਾਨੇ ਬਾਨੀ ਕੁਛ ਰਿਸ ਗੁਰ ਉਰ ਆਈ॥
ਤਿਸ ਦਿਸ ਫੈਂਕ ਰੁਮਾਲ ਹਾਥ ਕਾ ਕਹਿਓ ਲੇਹੁ ਗੁਰਿਆਈ॥
ਸਾਧੂ ਕਲੇਸ ਲਈ ਦੁਖ ਦੈ ਹੈ ਸਿਰ ਲੌ ਦੈਨੋਂ ਪੈ ਹੈ॥
ਪੈ ਤੁਮ ਨੰਦਨ ਕੇ ਘਰ ਨੰਦਨ ਜਗ ਬੰਦਨ ਬਿਦਤੈਹੈ॥
ਹੁਣ ਏਹ ਨਿਰਣਾ ਹੋਇਆ ਕਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਤਾਂ ਦੇਣੀ ਹੀ ਕਿਸਨੇ

ਹਾਰ ਗੱਦੀ ਗੁਰਤਾ ਨੂੰ ਗੁਪਤ ਰਖਣਾ ਸੀ। ਕਿਵੇਂ

ਸੀ, ਏਹ ਤਾਂ ਸਿਖਾਂ ਦੀ ਪ੍ਰੀਖਸ਼ਾ ਹੀ ਕਰਨੀ ਸੀ, ਪਰ ਸਿਖ ਇਸ ਅਨਹੋਈ ਗੱਲ ਨੂੰ ਕਿਵੇਂ ਮੰਨ ਲੈਂਦੇ। ਕਿਥੇ ਦੇਹਧਾਰੀ ਸਤਿਗੁਰੂ ਤੇ ਕਿਥੇ ਸ੍ਰੀ ਗ੍ਰੰਥ ਸਾਹਿਬ ਜੀ, ਜੋ ਅਰਜ ਕਰਨ ਤੇ ਅਗੋਂ ਕੋਈ ਜਵਾਬ ਹੀ ਨਾ ਦੇਣ। ਏਹ ਤਾਂ ਪੂਜਾ ਖਾਣ ਵਾਲਿਆਂ ਦੀ ਸਾਰੀ ਸਾਜ਼ਸ਼ ਹੈ। ਇਸ ਪ੍ਰਸੰਗ ਨੂੰ ਪੁਜਾਰੀ ਲੋਕ ਸ੍ਰੀ ਦਸਮੇਸ਼ ਜੀ ਦੇ ਪ੍ਰਸੰਗ ਨੰਦੇੜ ਵਾਲੇ ਨਾਲ ਇਸ ਲਈ ਏਥੇ ਦੀ ਬਜਾਏ ਉਥੇ ਜੋੜਦੇ ਹਨ, ਕਿ ਏਥੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਦਿਤੀ ਜੇ ਲਿਖੀਏ ਤਾਂ ਇਸ ਤੋਂ ਪਿਛੋਂ ਦੋ ਦੇਹਧਾਰੀ ਗੁਰੂ ਹੋਰ ਹੋਏ ਛੁਪਾਏ ਨਹੀਂ ਜਾਂਦੇ, ਅਤੇ ਹਜ਼ੂਰ ਸਾਹਿਬ ਗੁਰਤਾ ਦਿਤੀ ਦੀ ਹੇਰਾ ਫੇਰੀ ਢਬ ਜਾਂਦੀ ਹੈ। ਪਰ ਇਸ ਕਿਤਾਬ ਦੇ ਲਿਖਾਰੀ ਦਾ ਏਹ ਦਾਹਵਾ ਹੈ ਕਿ ਫਰੰਗੀ ਦੇ ਔਣ ਤੋਂ ਪਹਿਲਾਂ ਦੇ ਕਿਸੇ ਪ੍ਰਮਾਣਿਕ ਗ੍ਰੰਥ ਵਿਚੋਂ ਸ੍ਰੀ ਗਰੰਥ ਸਾਹਿਬ ਨੂੰ ਗੁਰਤਾ ਅਰਪਨ ਹੋਈ ਕੋਈ ਸਾਬਤ ਕਰੇ।

ਜਾਮੇ ਧਾਰੇ ਦਸ ਗੁਰੂ ਨਵ ਸਤ ਕਲਾ ਸੁ ਧਾਰ ॥
ਗੁਪਤ ਗਿਆਰਵਾਂ ਖੇਲਸੀ ਕੋਇਕ ਪਾਵੈ ਪਾਰ ॥ [ਗੁਰਿੰਡ ਨਾਮਾ ਪਾਤਸ਼ਾਹੀ ੧੦]

ਸੰਪੂਰਨ ਗੁਣਾਂ ਵਾਲੇ, ਜੁਗ ਦੇ ਮਾਲਕ ਸਤਿਗੁਰੂ ਨਾਨਕ ਦੇਵ ਜੀ, ਜਾਂ ਉਹਨਾਂ ਦੇ ਜਾਨਸ਼ੀਨ ਸਰੂਪ ਸਤਿਗੁਰਾਂ ਦੀ ਛਤ੍ਰ ਛਾਇਆ ਦੇ ਸਹਾਰੇ ਹੀ ਸਿਖ ਜੀਵਨ ਮੁਕ-ਤੀਆਂ ਹਾਸਲ ਕਰਦੇ ਰਹੇ, ਜਦੋਂ ੧੮੬੯ ਵਿਚ ਜੁਗ ਦੇ ਮਾਲਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਰੂਪ ਨੂੰ ਸੰਕੋਚ ਕੇ ਗਿਆਰ੍ਹਵਾਂ ਜਾਮਾ ਗੁਪਤ ਖੇਲਣ ਦਾ ਸਾਂਗ ਵਰਤਾਇਆ ਤਾਂ ਉਹੋ ਖਾਲਸਾ ਜੋ ਜੁਗ ਦੇ ਮਾਲਕ ਸਤਿਗੁਰੂ ਦੇ ਸਹਾਰੇ ਫੂਲ ਫਲ ਰਿਹਾ ਸੀ, ਕੁਮਲਾਣਾਂ ਸ਼ੁਰੂ ਹੋ ਗਿਆ। ਜਿਵੇਂ ਕੋਈ ਪੌਦਾ ਪੁਟਿਆ ਜਾਵੇ ਤੇ ਉਹ ਧਰਤੀ ਦਾ ਸਹਾਰਾ ਨਾ ਮਿਲਣ ਤੇ ਆਹਿਸਤਾ ਆਹਿਸਤਾ ਸੁਕਦਾ ਸੁਕਦਾ ਸੁਕ ਜਾਂਦਾ ਹੈ ਤਿਵੇਂ ਹੀ ਖਾਲਸੇ ਦਾ ਹਾਲ ਹੋਣ ਲਗਾ। ਖਾਲਸਾ ਸਰੂਪ ਪੌਦਾ ਜੁ ਗੁਲਾਬ ਵਾਂਗ ਖੁਸ਼ਬੂ ਵੰਡਦਾ ਸੀ, ਉਹ ਪੁਠ ਕੰਡਾ ਬਣਕੇ ਦੇਸ ਵਾਸੀਆਂ ਨੂੰ ਹੀ ਚੰਬੜਨਾ ਸ਼ੁਰੂ ਹੋ ਗਿਆ। ਉਸ ਸਮੇਂ ਦੀ ਦੁਖਿਆਰੀ ਰਿਆਇਆ ਦੇ ਮੂੰਹੋਂ ਜੋ ਵਾਕ ਨਿਕਲੇ ਸਨ ਉਹਨਾਂ ਦਾ ਨਕਸ਼ਾ ਸ੍ਰੀਮਾਨ ਗਿਆਨੀ ਗਿਆਨ ਸਿੰਘ ਜੀ, ਪੰਥ ਪ੍ਰਕਾਸ਼ ਵਿਚ ਇੰਜ ਖਿਚਦੇ ਹਨ।

ਸ੍ਰੀਮਾਨ ਗਿਆਨੀ ਜੀ ਨੇ ਇਸ ਲੇਖ ਨੂੰ ਬਹੁਤ ਵਿਸਥਾਰ ਸਹਿਤ ਲਿਖਿਆ ਹੈ ਪਰ ਏਥੇ ਪੁਸਤਕ ਵਧਣ ਨੂੰ ਨਾ ਮੁਨਾਸਬ ਸਮਝਕੇ ਲੋੜ ਅਨੁਸਾਰ ਹੀ ਹਵਾਲਾ ਦਿਤਾ ਹੈ। ਜੇ ਕਿਸੇ ਪ੍ਰੇਮੀ ਨੇ ਵਿਸਥਾਰ ਸਹਿਤ ਪੜ੍ਹਨਾ ਹੋਵੇ ਤਾਂ ਪੰਥ ਪ੍ਰਕਾਸ਼ ਗਿਆਨੀ ਕ੍ਰਿਪਾਲ ਸਿੰਘ ਦੇ ਟੀਕੇ ਵਾਲੇ ਦੇ ਪੰਨੇ ੨੯੭੭-੭੮ ਤੋਂ ਪੜ੍ਹ ਲਵੇ।

ਨਿਜ ਤੀਆ ਤਜ, ਕੁਲਟਾ ਬਿਭਚਾਰਨ ਮੁੰਡਿਓਂ ਸੰਗ ਰਮੈਹੈ ਜੇ।
ਤਿਨ ਕੇ ਸੰਗੀ ਬਾਦ ਫਰੰਗੀ ਬਹੁਤ ਨਾਮਰਦ ਥਵੈਹੈ ਜੇ।
ਸਿੰਘ ਸੁਨਹਿਰੀ ਕਬਜੇ ਵਾਰੇ ਤਿਨੈਂ ਮਸਕਰੀ ਲੋਕ ਕਰੈਂ।
ਸ਼ਰਮ ਹਯਾਓ ਸੁ ਕਰਮ ਧਰਮ ਤਜ ਪਏ ਕੁਕਰਮ ਮੈ ਸੋਊ ਮਰੈਂ।
ਬੇਟੀ ਬਹੂ ਪਿਖੈਂ ਜਿਹ ਸੁੰਦਰ ਜਬਰਨ ਤਾਹਿ ਬਿਗਾਰੇ ਥੇ।

ਕਲਜੁਗ ਵਿਚ

ਉਹਨਾਂ ਲੇਖਿਆਂ ਕਾਰਨ - ਗੁ: ਨਾਨਕ ਜੀ ਨੇ ਸਾਰਾ ਕਲਜੁਗ ੧੦੭ ਭੇਟਾ ਦੇ ਬਚਨ ਪੂਰਾ ਕਰਨ ਵਾਸਤੇ - ਦੇਹਧਾਰੀ ਗੁਰੂਆਂ ਦੀ ਲੜੀ ਚਾਲੂ ਕੀਤੀ ਕਲਜੁਗ ਦੇ ਆਖੀਰ ਤਕ ਚਲੇਗੀ ਕਲਜੁਗ ਵਿਚ ਸਤਿਜੁਗ ਵੀ ਲਗੇਗਾ - ਗੱਦੀ ਚਾਲੂ ਰਹੇਗੀ -

ਬੁਰਛੇ ਲੋਕ ਤਿਲੰਗੇ ਚੰਗੇ[1] ਨਹਿ ਤਬ ਰਹੇ ਅਪਾਰੇ ਥੇ।
ਯਾਹੀ ਤੇ ਰਯਤ ਦੁਖਿਆਰੀ ਬਾਰੀ ਬਾਰੀ ਐਸ ਰਰੇ।
ਹੇ ਪ੍ਰਭ ਰਾਜ ਸਿੰਘਨ ਕਾ ਨ੍ਰਾਸੇ ਅਬ ਇਹ ਭਏ ਮੁਲੇਛ ਖਰੇ।
ਬਿਨੁ ਜੱਟਨ ਜੂ ਔਰ ਰੱਯਤ ਥੀ ਭੇਡ ਬਕਰੀਆਂ ਨਿਆਈ ਜੀ।
ਕਾਰਦਾਰ ਮੁਲਖਈਓਂ ਕੇ ਢਿਗ ਪਕਰੀ ਰਹੇ ਸਦਾਈ ਜੀ।

[ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ ੨੮੭੭-੭੮]

ਸਿਖ ਅਜਿਹੀ ਦੁਰਦਸ਼ਾ ਦੇ ਸ਼ਿਕਾਰ ਹੋ ਕੇ ਛੇਤੀ ਹੀ ਰਾਜ ਭਾਗ ਗਵਾ ਬੈਠੇ। ਫਿਰ ਕਲਿਜੁਗ ਦੇ ਮਾਲਕ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਬਿਰਦ ਸੰਭਾਲਣਾ ਪਿਆ। ਜਨਮ ਸਾਖੀ ਵਿਚ ਗੁਰੂ ਨਾਨਕ ਜੀ ਬਚਨ ਕੀਤਾ ਸੀ :

ਕਲਜੁਗ ਦੀ ਹੈ ਆਰਬਲਾ ਚਾਰ ਲਖ ਬਤੀ ਹਜ਼ਾਰ ॥
ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ ॥

[ਸਾਖੀ ਮਕੇ ਮਦੀਨੇ ਦੀ, ਪੁਰਾਤਨ ਜਨਮ ਸਾਖੀ]

ਦਸਵੇਂ ਪਾਤਸ਼ਾਹ ਦੇ ਮੁਖਵਾਕ ਜੋ ਸ੍ਰੀਮਾਨ ਗਿਆਨੀ ਗਿਆਨ ਸਿੰਘ ਜੀ ਨੇ ਕੂਕਿਆਂ ਦੀ ਕਥਾ ਦੇ ਸਿਰਲੇਖ ਹੇਠ ਪੰਥ ਪ੍ਰਕਾਸ਼ ਦੇ ਪੰਨਾ ੨੮੧੪ ਤੇ ਲਿਖੇ ਹਨ, ਉਹਨਾਂ ਦੀ ਪੂਰਤੀ ਦਾ ਵਰਣਨ ਵੀ ਐਥੇ ਦੇਣਾ ਬਣਦਾ ਹੈ :

## ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਗਿਆਰਵਾਂ ਜਾਮਾਂ

ਬਾਲਕ ਮ੍ਰਿਗੇਸ਼ ਤੇ ਵਿਸ਼ੇਸ਼ ਉਪਦੇਸ ਨਾਮ
ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੇ ॥
ਔਰ ਇਲਹਾਮ ਕਰਤਾਰ ਕਈ ਬਾਰ ਦਇਓ
ਨਾਮ ਦੇ ਉਧਾਰ ਕਰ ਜੀਵਨ ਕਾ ਤੂ ਖਰੇ ॥
ਐ ਪੈ ਗੁਰ ਦਸਮ ਦਰਸ ਦੈ ਜੋ ਕਹਿਓ ਤਾਹਿ
ਮੇਰੋ ਅਵਤਾਰ ਅੰਸ ਰਾਮ ਸਿੰਘ ਹਵੈ ਭਰੇ ॥
ਯਾਹਿੰ ਹੇਤ ਤਾਹਿ ਔਰ ਕਾਹਿੰ ਮਾਹਿੰ ਨਾਹਿੰ
**ਨਿਜ ਸਕਤ** ਰਖਾਈ ਗੁਰਵਾਕ ਦਿਢ ਥੇ ਧਰੇ ॥

ਅਤੇ : ਸੋਈ ਨੇਤ ਫੁਰੀ ਆਇ ਸੰਮਤ ਬਹਤਰੇ ਮੇ
ਅਵਤਰੇ ਰਾਮ ਸਿੰਘ ਕਲ ਮਲੈਂ ਟਾਰ ਕੈ ॥

ਆਦਿਕ ਗਿਆਨੀ ਜੀ ਦੀ ਲਿਖਤ ਅਨੁਸਾਰ ਸ੍ਰੀ ਗੁਰੂ ਗੋਬਿਦ ਸਿੰਘ ਜੀ ਫਿਰ ਬਾਹਰਵਾਂ ਜਾਮਾਂ ਧਾਰ ਕੇ, ਜੋ ਗੁਰੂ ਸਹਾਰੇ ਤੋਂ ਨਿਆਸਰਾ ਹੋ ਕੇ ਰੁੜ੍ਹਦਾ ਜਾ ਰਿਹਾ ਸੀ ਖਾਲਸਾ ਉਸਨੂੰ ਸਹਾਰਾ ਦੇ ਕੇ, ਆਪਣੇ ਪੰਥ ਬੇੜੇ ਦਾ ਆਪ ਮਲਾਹ ਬਣ ਕੇ, ਖਾਰੇ

1. ਚੰਗੇ ਨਹੀ ਸਨ ਰਹੇ।

ਸੰਸਾਰ ਸਮੁੰਦਰ ਤੋਂ ਕਢਕੇ ਖਾਲਸਾ ਰੂਪ ਬਾਗ਼ ਨੂੰ ਪਹਿਲੇ ਵਾਂਗ ਖ਼ੁਸ਼ਬੂਦਾਰ ਤੇ ਹਰਿਆ ਭਰਿਆ ਕਰਕੇ ਵਧਣ-ਫੁਲਣ ਦਾ ਸਮਾਂ ਬਣਾ ਲਿਆ।

ਬਾਰ੍ਹਵੇਂ ਜਾਮੇ ਵਾਲਾ ਖਾਲਸਾ ਦਸਵੇਂ ਜਾਮੇ ਵਾਲੇ ਖਾਲਸੇ ਤੋਂ ਕੋਈ ਵਖਰੇ ਨਿਯਮਾਂ ਵਾਲਾ ਨਹੀਂ ਸੀ। ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਦੇ ਪੰਨੇ ੨੮੯੧ ਪਰ ਦੱਸਿਆ ਹੈ :

ਸੂਧੇ ਦਾੜ੍ਹੇ ਮੂਛੇਂ ਅੱਛ ਦਸਤਾਰੇ ਸਵੇਤ ਸ੍ਵਛ
ਕਟਿ ਪ੍ਰਤੱਛ ਕੱਛ ਪੱਛ ਦ੍ਰਿੜ੍ਹ ਧਾਰ ਤੇ ॥

ਭਾਵ ਸਿਧੇ ਦਾੜ੍ਹੇ ਅੱਛੀਆਂ (ਵਡੀਆਂ) ਮੁੱਛਾਂ, ਦਸਤਾਰੇ ਚਿਟੇ ਤੇ ਪਵਿੱਤਰ, ਲੱਕ ਕਛਹਿਰੇ, ਆਪਣੇ ਪੱਖ ਨੂੰ ਪੱਕਾ ਰਖਦੇ ਹਨ। (ਉਪਰ ਲਿਖੇ ਪੰਨੇ ਸ੍ਰੀਮਾਨ ਗਿਆਨੀ ਕਿਰਪਾਲ ਸਿੰਘ ਹੈਡ ਗ੍ਰੰਥੀ ਜੀ ਦੇ ਟੀਕਾ ਕੀਤੇ ਪੰਥ ਪ੍ਰਕਾਸ਼ ਦੇ ਹਨ—ਲੇਖਕ) ਭਾਈ ਸੂਖਾ ਸਿੰਘ ਜੀ ਦੇ ਰਚੇ ਗੁਰ ਬਿਲਾਸ ਵਿਚ ਖਾਲਸੇ ਦੀ ਰਚਨਾ ਕਰਦਿਆਂ ਦਸਵੇਂ ਪਾਤਸ਼ਾਹ ਜੀ ਦੇ ਮੁਖੋਂ ਫ਼ਰਮਾਨ ਦਸਿਆ ਹੈ :

ਕਿਰਪਾ ਸਿੰਧ ਜੂ ਨੈ ਇਹੈ ਯੌਂ ਬਿਚਾਰੀ ॥
ਰਚਿਓ ਪੰਥ ਨੀਕਾ ਅਸੰ ਨਾਮਧਾਰੀ ॥

ਵਾਲਾ ਵਾਕ ਵੀ ਇਹੋ ਸਿਧ ਕਰਦਾ ਹੈ ਕਿ (ਅਸੰ) ਖੰਡਾ ਧਾਰਨ ਵਾਲਾ ਅਤੇ ਨਾਮ ਦੇ ਧਾਰਣ (ਜਪਣ) ਵਾਲਾ ਖਾਲਸਾ ਹੈ। ਸੋ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਆਕਾਸ਼ਬਾਣੀ ਦੁਆਰਾ ਅਕਾਲ ਪੁਰਖ ਵਲੋਂ ਹੁਕਮ ਹੋਇਆ ਕਿ ਜੀਆਂ ਨੂੰ ਨਾਮ ਦੀ ਦਾਤ ਦਿਓ ਅਤੇ ਦਸਮ ਦੀ ਰਸਮ ਨੂੰ ਅਗੇ ਵਧਾਓ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਤਪੱਸਿਆ ਛਡ ਕੇ ਨਵੇਂ ਸਿਰਿਓਂ ਖਾਲਸੇ ਦੀ ਰਚਨਾ ਕੀਤੀ। ਭਾਵ, ਪੁਨਰ ਗਠਨ ਕੀਤਾ।

ਭਈ ਤੌ ਆਕਾਸ਼ਬਾਨੀ ਖਾਸ ਯੌ ਮਹਾਨੀ ਤਾਹਿ
ਦੇਓ ਨਾਮ ਜੀਵਨ ਕੌ ਸੀਖ ਭੋਗ ਦਾਇਕੈ ॥
ਪੰਥ ਗੁਰ ਦਸਮ ਕੀ ਰਸਮ ਬਢਾਓ ਜਗ
ਖਸਮ ਕਾ ਖਾਲਸਾ ਹੈ ਖਾਸ ਯਹਿ ਲਖਾਇਕੈ ॥
[ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ, ਪੰਨਾ ੨੮੧੭]

ਗਿਆਨੀ ਜੀ ਅਗੇ ਲਿਖਦੇ ਹਨ :

ਪਾਇ ਇਹ ਹੁਕਮ ਪ੍ਰਮੇਸ ਕਾ ਵਿਸ਼ੇਸ਼ ਫੇਰ
ਰਾਮ ਮ੍ਰਿਗੇਸ ਉਪਦੇਸ ਦੈਨ ਲਾਗਿਓ ॥
ਹੁੱਕੇ ਛੁਡਵਾਏ ਰਖਵਾਏ ਕੇਸ ਮੋਨਿਓ ਕੇ
ਸੁਧਾ ਛਕ ਥਾਏ ਸਿਖ, ਭਾਗ ਜਿਨੈ ਜਾਗਿਓ ॥
ਫੈਲਿਓ ਜਸ ਭਾਰੀ ਸਿਖ ਥੀਏ ਤਾਂਹਿ ਕੇ ਅਪਾਰੀ
ਸਿਖ ਪੰਥ ਬਿਰਧਾਇਓ ਨਾਮ ਰਸ ਪਾਗਿਓ ॥

ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ
ਠਗੀ ਤਜ ਥੀਏ ਸੰਤ ਸਤਿਜੁਗ ਆਗਿਓ ॥
[ਪੰਥ ਪ੍ਰਕਾਸ਼, ਪੰਨਾ ੨੯੧੭]

ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਏਹ ਭਵਿਖਤ ਬਾਣੀ ਵੀ ਸਫਲ ਹੋਈ :

ਬਾਢੀ[1] ਸੁਤ ਕਹੀਏ ਗੁਰ ਜੋਈ ॥ ਮਮ ਕਲਾ ਤੇ ਅਉਤਾਰ ਹੋਈ ॥
ਕਲਜੁਗ ਮੇ ਸਤਿਜੁਗ ਵਰਤਾਊ ॥ ਤਭੀ ਬਾਹਰਵਾ ਬਪ[2] ਕਹਾਊ ॥
[ਪੋਥੀ ਪ੍ਰਹਿਲਾਦ ਸਰ, ਹਰੀਪੁਰੇ ਵਾਲੀ]

ਯਥਾ : ਦੁਆਦਸ[3] ਪੁਰਖ ਹੈ ਆਦਿਸੇ ਸਭਹਿਨ ਕੇ ਸਿਰਮੌਰ ॥
ਸ਼ਕਤ ਅਨੰਤੀ ਆਇ ਹੈ ਆਦਿ ਇਹੈ ਨਹੀ ਔਰ ॥

ਯਥਾ ਯਾਹੀ[4] ਕੁਲ ਤੇ ਪ੍ਰਗਟ ਹੁਇ ਤਾਹੀ ਕੁਲ ਕੌ ਨਾਮ ॥
ਪੁਨ ਦ੍ਵਾਦਸ[5] ਗੁਰਿੰਡ ਕੌ ਮੇਰੀ ਹੈ ਪ੍ਰਨਾਮ ॥

ਯਥਾ : ਸਿਰ ਧਰ ਕੇਸਨ ਕੰਠੇ[6] ਮਾਲਾ । ਦੀਨ ਦਿਜਨ ਕਾ ਹੋਇ ਰਖਵਾਲਾ ॥

ਯਥਾ : ਕਲਿਜੁਗ ਤੇ ਸਤਿਜੁਗ ਕਰ ਠਾਨੋਂ ॥ ਤਬੀ ਬਾਹਰਵਾਂ[7] ਬਪ ਪਹਿਚਾਨੋ ॥

ਯਥਾ ਵੇਦ[8] ਮਈ ਕੇ ਸਗਲੇ ਨੰਦਨ[9] ॥ ਦੁਆਦਸ ਗਾਤ ਕਰਤ ਸਭ ਬੰਦਨ ॥
[ਗੁਰਿੰਡ ਨਾਮਾ, ਪਾਤਸ਼ਾਹੀ ੧੦]

ਰਿਲਪੁਰ ਬੀਚ ਬਾਢੀ ਸੁਤ ਹੋਈ ॥ ਬਲੂਆ ਰਾਜ ਕਰੇਗਾ ਸੋਈ ॥
[ਸੌ ਸਾਖੀ ਦੀ ੧੫ਵੀਂ ਸਾਖੀ]

ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸੇ ਦੀ ਮੁੜ ਰਚਨਾ ਕੀਤੀ ਤਾਂ ਪਹਿਲੀ ਸਿਖੀ ਵਿਚੋਂ ਆਪ ਨੂੰ ਕੇਵਲ ਢਾਈ ਸਿਖ ਮਿਲੇ ਜਿਨ੍ਹਾਂ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਦੱਸੇ ਖਾਲਸੇ ਦੇ ਲਛਣ ਘਟਦੇ ਸਨ । ਬਾਕੀ ਸਿਖੀ ਨਾਮ ਦੀ ਹੀ ਸੀ, ਜਾਂ ਕਹੋ ਉਸਦਾ ਸਫਾਇਆ ਹੋ ਚੁਕਾ ਸੀ ।

ਪਰ ਬਾਰ੍ਹਵੇਂ ਨਾਨਕ ਨੇ, ਜਿਵੇਂ ਲੱਸੀ ਦੀ ਚੁਲੀ ਜਾਗ ਵਜੋਂ ਦੁਧ ਨੂੰ ਲਾਈਦੀ ਹੈ ਫਿਰ ਦਹੀਂ ਦੀ ਰਚਨਾ ਕਰੀਦੀ ਹੈ, ਦਹੀਂ ਰਿੜਕ ਕੇ ਮਖਣ ਤੇ ਲੱਸੀ ਫਿਰ ਪੈਦਾ ਕਰ ਲਈਦੀ ਹੈ ਤਿਵੇਂ ਹੀ ਢਾਈ ਸਿਖਾਂ ਦੀ ਜਾਗ ਲਾ ਕੇ ਫਿਰ ਤੋਂ ਖਾਲਸਾ ਪੰਥ ਦੀ ਉਤਪਤੀ ਕਰ ਲਈ । ਇਸ ਖਾਲਸੇ ਵਿਚ, ਪਿਛੇ ਸ੍ਰੀ ਸਰਬਲੋਹ ਗ੍ਰੰਥ ਵਿਚੋਂ ਦੱਸੇ ਲਛਣਾਂ ਵਿਚੋਂ ਸੌ ਫੀਸਦੀ ਲੱਛਣ ਸਨ ਤਾਂ ਹੀ ਤਾਂ ਉਗ੍ਰਦੰਤੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਦੱਸੀ ਇੱਛਾ ਦੀ ਪੂਰਤੀ ਲਈ ਜਾਨਾਂ ਘੋਲ ਘੁਮਾ ਗਏ ।

---

1. ਤ੍ਰਖਾਣ ਕੁਲ ਦਾ ਪੁਤ੍ਰ, 2. ਅਵਤਾਰ, 3. ਬਾਹਰਵਾਂ ਗੁਰੂ, 4. ਭਾਵ ਰਾਮ ਗੜ੍ਹੀਏ ਕੁਲ ਤੇ ਰਾਮ ਸਿੰਘ ਨਾਮ ਹੋਵੇਗਾ, 5. ਬਾਹਰਵੇਂ ਗੁਰੂ ਨੂੰ, 6. ਗਲ ਵਿਚ ਮਾਲਾ ਤੇ ਗਊ ਗਰੀਬ ਦਾ ਰੱਖਕ, 7. ਅਵਤਾਰ, 8.-9. ਵੇਦ ਤੇ ਉਪਵੇਦ ।

ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ ॥
ਗਊ ਘਾਤ ਕਾ ਦੋਖ ਜਗ ਜਿਉਂ ਮਿਟਾਊਂ ॥

...     ...     ...

ਯਹੀ ਬੇਨਤੀ ਖਾਸ ਹਮਰੀ ਸੁਣੀਜੈ ॥
ਅਸੁਰ ਮਾਰ ਕਰ ਰੱਛ ਗਊਅਨ ਕਰੀਜੈ ॥

[ਉਗ੍ਰ ਦੰਤੀ, ਭਗਵਤੀ ਛੰਦ ੬ ਵਾਂ]

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਾਜੇ ਹੋਏ ਖਾਲਸੇ ਨੇ ਜ਼ਬਰਦਸਤ ਅੰਗਰੇਜ਼ੀ ਰਾਜ ਨੂੰ ਵੰਗਾਰ ਦਿਤਾ। ਅੰਮ੍ਰਿਤਸਰ, ਰਾਇਕੋਟ ਅਤੇ ਮਲੇਰਕੋਟਲੇ ਆਦਿ ਵਿਚ ਬੁਚੜਾਂ ਦਾ ਸਫਾਇਆ ਕਰਕੇ ਗਰੀਬ ਗਊਆਂ ਦੀ ਰੱਛਿਆ ਕੀਤੀ। ਅੰਗਰੇਜ਼ੀ ਰਾਜ ਦੇ ਸੋਹਲੇ ਗਾਉਣ ਵਾਲੇ ਲੋਕਾਂ ਨੂੰ ਦੱਸ ਦਿਤਾ ਕਿ ਗੁਲਾਮੀ ਨਾਲੋਂ ਸ਼ਹੀਦੀਆਂ ਪਾਉਣੀਆਂ ਹੀ ਬਿਹਤਰ ਹਨ।

ਜਿਸ ਸਿਖ ਸਮਾਜ ਦੀ ਨੀਂਹ ਸਿਖ ਮੱਤ ਦੇ ਪਰਵਰਤਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਆਧਾਰ ਤੇ ਰਖੀ ਸੀ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥

[ਸਲੋਕ ਮਹਲਾ ੧, ਆਦਿ ਗ੍ਰੰਥ, ਪੰਨਾ ੧੪੧੨]

ਉਸ ਤੇ ਪੂਰਨੇ ਪਾ ਕੇ ਦੱਸੇ। ਸਿਰ ਦਿਤੇ ਕਾਣ ਨਹੀਂ ਕੀਤੀ। ਫਾਹੇ ਲੈਣ ਲਗਿਆਂ ਰੇਸ਼ਮੀ ਰੱਸੇ ਆਪ ਗਲਾਂ ਵਿਚ ਪਾਏ ਤਾਕਿ ਪਵਿਤਰਤਾ ਨੂੰ ਵੱਟਾ ਨ ਲੱਗੇ। ਇਸ਼ਨਾਨ ਕਰਕੇ ਬਾਣੀਆਂ ਪੜ੍ਹ ਕੇ ਚਾਉ ਨਾਲ ਸਰੀਰ ਸ਼ਹੀਦੀ ਲਈ ਅਰਪਣ ਕੀਤੇ।

ਤੀਸਰੇ ਨਾਨਕ ਪਾਤਸ਼ਾਹ ਨੇ ਫ਼ਰਮਾਇਆ ਸੀ:

ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥

[ਅਨੰਦ ਸਾਹਿਬ, ਪੰਨਾ ੯੧੮]

ਬਾਰ੍ਹਵੇਂ ਨਾਨਕ ਦੇ ਸਿਖਾਂ ਨੇ ਇਸ ਮਾਰਗ ਤੇ ਵੀ ਨਿਰਭੈ ਹੋ, ਚਲ ਕੇ ਵਖਾਇਆ।

ਪੰਜਵੇਂ ਨਾਨਕ ਦਾ ਫ਼ਰਮਾਣ ਸੀ :

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥

[ਸਲੋਕ ਡਖਣੇ ਮਹਲਾ ੫, ਆਦਿ ਗ੍ਰੰਥ, ਪੰਨਾ ੧੧੦੨]

ਗੁਰੂ ਅਰਜਨ ਦੇਵ ਜੀ ਨੇ ਜਿਸ ਤਰ੍ਹਾਂ ਦੀ ਸ਼ਹਾਦਤ ਦਾ ਸਬਕ ਦਿਤਾ ਇੰਜ ਹੀ ਸ਼ਹਾਦਤਾਂ ਦੇ ਕੇ ਗੁਰੂ ਰਾਮ ਸਿੰਘ ਜੀ ਦੇ ਸਿਖਾਂ ਨੇ ਸੁਣਾ ਦਿਤਾ। ਸੱਤ ਸੌ ਸਾਲ ਦੀ ਭਾਰਤ ਦੀ ਗੁਲਾਮੀ ਨੂੰ ਆਪਣੀਆਂ ਸ਼ਹੀਦੀਆਂ ਦੇ ਖ਼ੂਨ ਨਾਲ ਧੋਣ ਦਾ ਆਰੰਭ ਕਰਕੇ ਨਾਮਧਾਰੀਆਂ ਨੇ ਨਿਹੱਥੇ ਹੋ, ਸ਼ਾਂਤ ਚਿਤ ਕੁਰਬਾਨੀਆਂ ਦੇ ਕੇ ਸੰਸਾਰ ਵਿਚ ਸਭ ਤੋਂ ਜੋਰਾਵਰ ਬ੍ਰਿਟਿਸ਼ ਰਾਜ ਦੇ ਢਹਿ ਢੇਰੀ ਹੋਣ ਦਾ ਮੁੱਢ ਬੰਨ੍ਹ ਦਿਤਾ।

ਗੁਰੂ ਰਾਮ ਸਿੰਘ ਜੀ ਦੇ ਸਿਖਾਂ ਨੇ ਚੌਥੇ ਨਾਨਕ ਸ੍ਰੀ ਗੁਰੂ ਰਾਮਦਾਸ ਜੀ ਦੇ ਇਹਨਾਂ ਬਚਨਾਂ ਤੇ ਵੀ, ਗੁਰਸਿਖਾਂ ਦੇ ਇਤਿਹਾਸ ਵਿਚ, ਪਹਿਲੀ ਵਾਰ ਫੁਲ ਚਾੜ੍ਹੇ :

ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖ ਲੰਘਿ ਗੁਰ ਪਹਿ ਜਾਈ ॥
ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥

[ਆਦਿ ਗ੍ਰੰਥ, ਪੰਨਾ ੭੫੭]

ਸਤਿਗੁਰੂ ਰਾਮ ਸਿੰਘ ਜੀ ਦੇ ਬਰਮਾ ਵਿਚ ਨਜ਼ਰਬੰਦ ਕੀਤੇ ਜਾਣ ਪਿਛੋਂ ਨਾਮਧਾਰੀ ਸਿੰਘਾਂ ਨੇ ਖਾਰੇ ਸਮੁੰਦਰ ਪਾਰ ਕੀਤੇ ਅਤੇ ਆਪਣੇ ਪ੍ਰੀਤਮ ਦੇ ਜਾ ਦਰਸ਼ਨ ਕੀਤੇ। ਇਹ ਸਾਰੇ ਵ੍ਰਿਤਾਂਤ ਆਪਣੀ ਥਾਂ ਬਹੁਤ ਮਹੱਤਤਾ ਰਖਦੇ ਹਨ। ਮੈਂ ਵਿਸਥਾਰ ਵਿਚ ਨਾ ਜਾਂਦਾ ਹੋਇਆ ਏਨਾ ਹੀ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਗੁਰੂ ਕੀ ਸ਼ਕਤੀ ਆਪਣਾ ਕੰਮ ਸਦਾ ਹੀ ਕਰਦੀ ਰਹੀ ਹੈ, ਕਰਦੀ ਪਈ ਹੈ ਅਤੇ ਕਰਦੀ ਰਹੇਗੀ। ਅਤੇ ਇਹ ਸ਼ਕਤੀ ਕਿਸੇ ਪੁਸਤਕ, ਵੇਦ, ਪੁਰਾਣ ਵਿਚ ਨਹੀਂ ਕੇਵਲ ਦੇਹਧਾਰੀ ਗੁਰੂ ਵਿਚ ਹੀ ਪਰਗਟ ਹੋ ਅਤੇ ਸਮਾ ਸਕਦੀ ਹੈ।

ਸਤਿਗੁਰੂ ਅਤੇ ਦੇਹਧਾਰੀ ਸਤਿਗੁਰੂ ਦੀ ਸ਼ਕਤੀ ਦੀ ਤੁਲਨਾ ਕਿਸੇ ਮਹਾਨ ਤੋਂ ਮਹਾਨ ਗ੍ਰੰਥ ਨਾਲ ਨਹੀਂ ਦਿਤੀ ਜਾ ਸਕਦੀ। ਏਥੇ ਮੈਨੂੰ ਆਪਣੇ ਪਰਵਾਰ ਦੀ ਗਾਥਾ ਸੁਣਾਨ ਦਾ ਲਾਲਚ ਆ ਗਿਆ ਹੈ। ਪ੍ਰਤੱਖੰ ਕਿ ਪ੍ਰਮਾਣੰ ਅਰਥਾਤ ਪ੍ਰਤਖ ਨੂੰ ਪ੍ਰਮਾਣ ਕੀ, ਦੇ ਅਖਾਣ ਅਨੁਸਾਰ ਪਰਵਾਰ ਬੀਤੀ ਲਿਖਦਾ ਹਾਂ।

ਅਸਮ

ਜਦੋਂ ਬਾਰ੍ਹਵੇਂ ਨਾਨਕ ਸਤਿਗੁਰੂ ਰਾਮ ਸਿੰਘ ਜੀ ਪੰਜਾਬ ਵਿਚ ਪਹਿਲੇ ਪਰਚਾਰ ਦੌਰੇ ਤੇ ਨਿਕਲੇ ਤਾਂ ਅਨੇਕਾਂ ਨਗਰਾਂ ਨੂੰ ਤਾਰਦੇ ਹੋਏ ਜ਼ਿਲਾ ਅੰਮ੍ਰਿਤਸਰ ਦੇ ਇਕ ਵਡੇ ਪਿੰਡ ਸਰਹਾਲੀ ਵੀ ਪਧਾਰੇ। ਇਹ ਦਾਸ ਦਾ ਆਪਣਾ ਜਨਮ ਨਗਰ ਹੈ। ਮੇਰੇ ਪੜਦਾਦਾ ਜ਼ੈਲਦਾਰ ਸ਼ਾਮ ਸਿੰਘ ਦੇ ਭਾਗ ਜਾਗੇ। ਉਸਨੇ ਗਰੀਬ ਨਿਵਾਜ ਸਤਿਗੁਰਾਂ ਤੋਂ ਭਜਨ ਪੁਛ ਲਿਆ।

ਮਨਹਿ ਪ੍ਰਕਾਸ ਭਇਓ ਭ੍ਰਮ ਨਾਸਿਓ ਮੰਤ੍ਰ ਦੀਓ ਗੁਰਿ ਕਾਨ ॥ [ਪੰਨਾ ੧੩੦੨]

ਪਿੰਡ ਵਾਲਿਆਂ ਦੇ ਸਾਹਮਣੇ ਕੰਨ ਵਿਚ ਮੰਤਰ ਦੇਣ ਤੇ ਉਸ ਦੇ ਪ੍ਰਭਾਵ ਦੀ ਸ਼ਕਤੀ ਪਰਗਟ ਹੋ ਗਈ। ਸਰਹਾਲੀ ਵਿਚ ਅਖਾਣ ਪ੍ਰਸਿਧ ਸੀ ਕਿ ਬਾਬਾ ਸ਼ਾਮ ਸਿੰਘ ਦੀ ਮੁਠ ਵਿਚ ਰੁਪਈਆ ਆ ਜਾਵੇ, ਫੇਰ ਭਾਵੇਂ ਗੁੱਟ ਵਢਿਆ ਜਾਵੇ ਰੁਪੈਆ ਨਹੀਂ ਛਡੇਗਾ। ਜਦੋਂ ਸਤਿਗੁਰਾਂ ਦੁਆਰਾ ਕੰਨ ਵਿਚ ਮੰਤਰ ਗਿਆ ਉਸੇ ਗੁੱਟ (ਹੱਥ) ਨਾਲ ਮਾਇਆ ਦਾ ਛੱਟਾ ਦੇਣਾ ਸ਼ੁਰੂ ਕਰ ਦਿਤਾ।

ਬਾ: ਸ਼ਾਮ ਸਿੰਘ ਜੀ ਸਰਹਾਲੀ ਵਾਲਿਆਂ ਦੀ ਕਥਾ
ਸੰਤ ਮਹਿੰਦਰ ਸਿੰਘ ਜੀ ਪਹਿਰਾਹੀ ਦੇ ਪੜਦਾਦਾ ਜੀ

ਭਾਈ ਗੁਰਦਾਸ ਜੀ ਨੇ ਲਿਖਿਆ ਹੈ :

ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ ॥

ਮੇਰੇ ਪੜਦਾਦਾ ਜੀ ਨੂੰ ਸਤਿਗੁਰਾਂ ਦੇ ਮੰਤਰ ਨੇ ਬਦਲ ਕੇ ਰਖ ਦਿਤਾ । ਸਰਹਾਲੀ ਦੇ ਬਜ਼ੁਰਗਾਂ ਦੇ ਦੱਸਣ ਅਨੁਸਾਰ ਉਸ ਵੇਲੇ ਬਾਬਾ ਸ਼ਾਮ ਸਿੰਘ ਦਾ ਸੱਤ ਲੱਖ ਰੁਪਏ ਦਾ ਸ਼ਾਹੂਕਾਰਾ ਸੀ । ਉਹ ਸਮਾਂ ਏਨਾ ਸਸਤਾ ਸੀ ਕਿ ਦੋ ਪੈਸੇ ਮਜ਼ਦੂਰ ਦੀ ਦਿਹਾੜੀ ਅਤੇ ਚਾਰ ਪੈਸੇ ਮਿਸਤਰੀ ਦੀ ਦਿਹਾੜੀ ਸੀ । ਅਜਿਹੇ ਸਮੇਂ ਵਿਚ ਕਿਸੇ ਪਾਸ ਸੱਤ ਲੱਖ ਰੁਪੈਆ ਹੋਣਾ ਅਰਥ ਰਖਦਾ ਹੈ । ਪਰ ਬਾਬਾ ਜੀ ਦੇ ਮਨ ਵਿਚ ਐਸਾ ਵੈਰਾਗ ਉਤਪੰਨ ਹੋ ਗਿਆ ਕਿ ਸਤਿਗੁਰੂ ਰਾਮ ਸਿੰਘ ਜੀ ਤੋਂ ਬਿਨਾ ਹੋਰ ਧਨ ਪਦਾਰਥ ਜ਼ਹਿਰ ਵਾਂਗ ਲਗਣ ਲਗਾ ।

'ਅਧਿਆਤਮ ਪ੍ਰਕਾਸ਼' ਦੇ ਕਰਤਾ ਸੁਆਮੀ ਸੁਖਦੇਵ ਜੀ ਵੈਰਾਗ ਸਾਧਨ ਦੀ ਇਕ ਮਿਸਾਲ ਦਿੰਦੇ ਹਨ :

ਬ੍ਰਹਮਾ ਇੰਦਰ ਆਦਿ ਲੌ ਹੋਤ ਦੇਹ ਧਰ ਭੋਗ ॥
ਕਾਗ ਵਿਸਟ ਸਮ ਜੇ ਗਿਨੇਂ ਬੀਤਰਾਗ ਤੇ ਲੋਗ ॥ ਵੈਰਾਗ

ਭਾਵ, ਬ੍ਰਹਮਪੁਰੀ, ਇੰਦਰਪੁਰੀ ਤੇ ਦੇਹਧਾਰੀਆਂ ਦੇ ਭੋਗਾਂ ਨੂੰ ਜੋ ਕਾਗ (ਕਾਂ) ਦੇ ਵਿਸ਼ਟਾ ਫਰੋਲਨ ਬਰਾਬਰ ਸਮਝੇ, ਸੋ ਵੈਰਾਗੀ ਹੈ । ਏਥੇ ਕਬੀਰ ਜੀ ਦਾ ਕਥਨ ਵੀ ਢੁਕਦਾ ਹੈ :

ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹ ਤਨ ਤਾਪ ॥
ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪ ॥

[ਆਦਿ ਗ੍ਰੰਥ, ਪੰਨਾ ੧੩੭੪]

ਇਹ ਹਨ ਪੂਰੇ ਸਤਿਗੁਰ ਦੀਆਂ ਨਿਸ਼ਾਨੀਆਂ ।

ਪੂਰੇ ਸਤਿਗੁਰੂ ਦੀ ਇਹ ਬਖਸ਼ਸ਼ ਹੀ ਸੀ ਕਿ ਬਾਬਾ ਜੀ ਨੇ ਗਹਿਣੇ ਪਈਆਂ ਜ਼ਮੀਨਾਂ ਵਾਲਿਆਂ ਨੂੰ ਬੁਲਾਣਾ ਤੇ ਜਿੰਨੀ ਉਨ੍ਹਾਂ ਪਾਸੋਂ ਬਣ ਸਰ ਸਕਣੀ ਰਕਮ ਲੈ ਕੇ ਜ਼ਮੀਨ ਵਾਪਸ ਕਰ ਦੇਣੀ । ਰਕਮ ਸਾਧ ਸੰਗਤ ਵਾਸਤੇ ਲੰਗਰ ਵਿਚ ਪਾ ਦੇਣੀ । ਸੰਗਤਾਂ ਦੇ ਇਕੱਠ ਬਹੁਤ ਰਹਿੰਦੇ । ਭਜਨ, ਕਥਾ ਕੀਰਤਨ ਦਾ ਪਰਵਾਹ ਚਲਦਾ ਰਹਿੰਦਾ । ਜਦੋਂ ਨਕਦ ਰਕਮ ਅਤੇ ਗਹਿਣੇ ਰਖੀ ਜ਼ਮੀਨ ਦੀ ਪ੍ਰਾਪਤ ਮਾਇਆ ਦਾਨ ਹੋ ਗਈ ਤਾਂ ਘੋੜੇ ਵੇਚਣ ਦੀ ਵਾਰੀ ਆ ਗਈ । ਉਹ ਘੋੜਿਆਂ ਦੇ ਵੀ ਤਕੜੇ ਵਪਾਰੀ ਸਨ । ਘੋੜੇ ਵਿਕ ਗਏ । ਇਕ ਦਿਨ ਆਪਣੇ ਨੌਕਰ ਹਰੀਏ ਨੂੰ ਵਹੀਆਂ ਦੀ ਪੰਡ ਬਨ੍ਹਾ ਕੇ ਨਾਲ ਤੋਰ ਲਿਆ ਅਤੇ ਪਿੰਡੋਂ ਲਹਿੰਦੇ ਵਾਲੇ ਪਾਸੇ ਇਕ ਖੂਹ ਸੀ, ਉਸ ਵਿਚ ਜਾ ਸੁਟਵਾਈਆਂ । ਨਾਮਧਾਰੀ ਸੰਗਤਾਂ ਦੇ ਹੋਲੇ ਮੇਲਿਆਂ ਤੇ ਬਹੁਤ ਇਕੱਠ ਹੋਇਆ ਕਰਦੇ ਸਨ । 30-40 ਹਜ਼ਾਰ ਦਾ ਇਕੱਠ ਤਾਂ ਮਾਮੂਲੀ ਗੱਲ ਸੀ । ਬਾਬਾ ਜੀ ਨੇ ਦੋ ਹੋਲੇ ਕਰਵਾ ਕੇ ਸਤਿਗੁਰਾਂ ਅਤੇ ਸੰਗਤ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ । ਦੂਸਰੇ ਦੌਰੇ ਸਮੇਂ ਬਾਬਾ ਸ਼ਾਮ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ

ਕੀਤੀ ਕਿ ਉਹਦੇ ਵੱਡੇ ਸਪੁਤ੍ਰ ਜੀਉਣ ਸਿੰਘ ਉਤੇ ਵੀ ਕਿਰਪਾ ਹੋਵੇ। ਉਸਨੇ ਅਜੇ ਭਜਨ ਨਹੀਂ ਸੀ ਲਿਆ। ਜੀਉਣ ਸਿੰਘ ਜੀ ਡਰਦੇ ਮਾਰੇ ਕਿਸੇ ਦੇ ਘਰ ਜਾ ਲੁਕੇ। ਲੱਭਣ ਲਈ ਬੰਦੇ ਭੇਜੇ ਗਏ, ਤਾਂ ਕਿਸੇ ਦੇ ਘਰੋਂ ਮੰਜੇ ਹੇਠ ਛਿਪੇ ਹੋਏ ਕਢ ਕੇ ਲਿਆਂਦੇ ਅਤੇ ਸਤਿਗੁਰੂ ਜੀ ਦੇ ਪੇਸ਼ ਕੀਤੇ ਗਏ। ਜਿਸ ਵੇਲੇ 'ਮੰਤਰ ਦੀਓ ਗੁਰ ਕਾਨਿ' ਵਾਲੀ ਮਰਿਆਦਾ ਵਰਤੀ ਤਾਂ ਪਿਤਾ ਨਾਲੋਂ ਵੀ ਪੁਤਰ ਤੇ ਬਹੁਤ ਜ਼ਿਆਦਾ ਮਸਤੀਆਂ ਅਤੇ ਖੁਸ਼ੀਆਂ ਦੀ ਲਹਿਰ ਦੌੜ ਗਈ। ਵੈਰਾਗ ਦੀ ਕੋਈ ਹੱਦ ਨਾ ਰਹੀ। ਫੇਰ ਇਕ ਹੋਲਾ ਸੰਤ ਜੀਉਣ ਸਿੰਘ ਹੁਰਾਂ ਨੇ ਸਰਹਾਲੀ ਵਿਚ ਕਰਵਾ ਦਿਤਾ। ਜੀਉਣ ਸਿੰਘ ਹੁਰਾਂ ਘਰ ਦੀ ਰਹਿੰਦੀ ਸਮੱਗਰੀ ਵੀ ਦਾਨ ਕਰ ਦਿਤੀ। ਪੂਰੇ ਗੁਰੂ ਤੇ ਪੂਰੇ ਸਿਖ ਵਾਲੀ ਮਿਸਾਲ ਕਾਇਮ ਹੋ ਗਈ। ਸਤਿਗੁਰਾਂ ਦੀਆਂ ਖੁਸ਼ੀਆਂ ਦੀ ਛਹਿਬਰ ਲਗ ਗਈ।

ਬਾਬਾ ਸ਼ਾਮ ਸਿੰਘ ਜੀ ਦੇ ਨਜ਼ਦੀਕੀ ਭਾਈ ਸ੍ਰ. ਬਘੇਲ ਸਿੰਘ ਜੀ ਸਨ ਉਨ੍ਹਾਂ ਬੇ ਔਲਾਦੇ ਹੋਣ ਕਾਰਨ ਸੰਤ ਜੀਉਣ ਸਿੰਘ ਜੀ ਨੂੰ ਆਪਣਾ ਮੁਤਬੰਨਾ ਬਣਾਇਆ। ਅਤੇ ਆਪਣੀ 60 ਵਿਘੇ ਜ਼ਮੀਨ ਏਸ ਸ਼ਰਤ ਤੇ ਵਸੀਅਤ ਕਰ ਦਿਤੀ ਕਿ ਜੀਉਣ ਸਿੰਘ ਇਸ ਜ਼ਮੀਨ ਦੀ ਆਮਦਨੀ ਖਾ ਸਕੇਗਾ, ਵੇਚ ਵੱਟ ਨਹੀਂ ਸਕੇਗਾ।

ਸੰਤ ਜੀਉਣ ਸਿੰਘ ਜੀ ਦੇ ਤਿੰਨ ਸਪੁਤਰ ਸਨ ਸ੍ਰ. ਖੜਗ ਸਿੰਘ, ਸ. ਜਗਤ ਸਿੰਘ ਅਤੇ ਛੋਟੇ ਸੰਤ ਸੁਰਜਣ ਸਿੰਘ। ਸੰਤ ਸੁਰਜਣ ਸਿੰਘ ਜੀ ਦਾਸ ਦੇ ਪਿਤਾ ਸਨ ਜਿਨ੍ਹਾਂ ਦੇ ਹਿੱਸੇ 60 ਵਿਘਿਆਂ ਚੋਂ 20 ਵਿਘੇ ਜ਼ਮੀਨ ਆਈ। ਅੱਜ ਸੰਤ ਸੁਰਜਣ ਸਿੰਘ ਹੁਰਾਂ ਦੇ ਅਸੀਂ ਚਾਰ ਪੁਤਰ ਹਾਂ। ਚੀਨੀ ਵਾਲੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਦੀ ਸੰਗਤ ਦੀ ਸੇਵਾ ਵਿਚ ਲਗੀ ਮਾਇਆ ਅਨੇਕਾਂ ਗੁਣਾਂ ਵਧ ਕੇ ਦਾਸ ਨੂੰ ਅਤੇ ਮੇਰੇ ਭਾਈਆਂ ਨੂੰ ਮਾਲਾਮਾਲ ਕਰ ਗਈ ਹੈ।

ਇਸ ਤਰ੍ਹਾਂ ਦੀਆਂ ਮਿਸਾਲਾਂ ਨਾਮਧਾਰੀ ਸਿਖਾਂ ਦੇ ਅਨੇਕਾਂ ਘਰਾਣਿਆਂ ਵਿਚ ਮਿਲਦੀਆਂ ਹਨ। ਬਾਰ੍ਹਵੇਂ ਨਾਨਕ ਜੀ ਦੀਆਂ ਅਜ਼ਮਤਾਂ ਤੇ ਬਰਕਤਾਂ ਪ੍ਰਤਖ ਵੇਖਣ ਨੂੰ ਆ ਰਹੀਆਂ ਹਨ।

(ਪ੍ਰਾਗਆ)

# ਦੋ ਨਕਲੀ ਸੂਰਜ ਪ੍ਰਕਾਸ਼

ਅੱਜ ਤੋਂ ਕਈ ਸਾਲ ਪਹਿਲਾਂ ਕੁਝ ਚਾਲਾਕ ਲੋਕਾਂ ਨੇ ਸਿਖ ਸੰਗਤਾਂ ਨੂੰ ਉਲਝਾਉਣ ਵਾਸਤੇ ਦੋ ਨਕਲੀ ਸੂਰਜ ਪ੍ਰਕਾਸ਼ ਛਪਵਾ ਦਿਤੇ ਸਨ। ਜੋ ਵਾਰਤਕ ਵਿਚ ਹਨ। ਇਕ ਆਕਾਰ ਵਿਚ ਵਡਾ ਹੈ ਦੂਜਾ ਪੰਜਿ ਗ੍ਰੰਥੀ ਪੋਥੀ ਜਿਨਾ। ਇਹ ਅਜ ਕਲ ਗ੍ਰੰਥੀ ਸਿੰਘਾਂ ਪਾਸ ਵੇਖੇ ਜਾਂਦੇ ਹਨ। ਉਹ ਸਿਰਫ਼ ਇਸ ਵਾਸਤੇ ਛਪਵਾਏ ਗਏ ਕਿ ਇਕ ਤਾਂ ਉਨ੍ਹਾਂ ਦੇ ਵੇਚਣ ਨਾਲ ਪੈਸੇ ਵੱਟਣ ਦੀ ਗ਼ਰਜ਼ ਪੂਰੀ ਹੁੰਦੀ ਹੈ, ਦੂਸਰਾ ਉਹਨਾਂ ਵਿਚ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਦੇਣ ਵਰਗੇ ਮਨਘੜਤ ਮਸਲੇ ਸਿਧ ਕੀਤੇ ਗਏ ਹਨ।

ਉਹਨਾਂ ਵਿਚ ਗ੍ਰੰਥ ਸਾਹਿਬ ਨੂੰ ਗੱਦੀ ਵੀ ਮਨ ਮਤ ਅਨੁਸਾਰ ਅਰਪਣ ਕੀਤੀ ਗਈ ਹੈ। ਇਹ ਸਾਰੀ ਜਾਲ ਸਾਜ਼ੀ ਪੁਜਾਰੀਪਣ ਨੂੰ ਮੁਖ ਰਖਕੇ ਕੀਤੀ ਗਈ ਹੈ।

ਇਕ ਗ੍ਰੰਥੀ ਨਾਲ ਮੇਰੀ ਗਲ ਬਾਤ ਹੋਈ ਕਿ ਉਹ "ਆਗਿਆ ਭਈ ਅਕਾਲ ਕੀ" ਵਾਲੇ ਦੋਹਰੇ, ਜੁ ਸ੍ਰੀ ਮੁਖਵਾਕ ਨਹੀਂ ਹਨ, ਅਰਦਾਸ ਤੋਂ ਪਿਛੋਂ ਕਿਉਂ ਪੜ੍ਹਦੇ ਹਨ। ਉਸਨੇ ਕਿਹਾ : ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਇਹ ਦੋਹਰੇ ਸ੍ਰੀ ਮੁਖਵਾਕ ਹਨ। ਜਦ ਮੈਂ ਇਹ ਵਖਾਣ ਲਈ ਕਿਹਾ ਤਾਂ ਗ੍ਰੰਥੀ ਸਾਹਿਬ ਭੱਜੇ ਭੱਜੇ ਗਏ ਤੇ ਪੰਜ ਗ੍ਰੰਥੀ ਦੇ ਆਕਾਰ ਵਾਲਾ ਸੂਰਜ ਪ੍ਰਕਾਸ਼ ਚੁਕ ਲਿਆਏ। ਅਤੇ ਕਹਿਣ ਲਗੇ : ਅਹਿ ਵੇਖੋ ਲਿਖਿਆ ਹੋਇਆ ਕਿ ਸ੍ਰੀ ਗ੍ਰੰਥ ਸਾਹਿਬ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗੱਦੀ ਅਰਪਣ ਕਰਕੇ ਪਿਛੋਂ ਖਾਲਸੇ ਨੂੰ ਸ੍ਰੀ ਮੁਖਵਾਕ ਦੁਆਰਾ ਫਰਮਾਇਆ। ਤਥਾ ਹੀ ਸ੍ਰੀ ਮੁਖਵਾਕ ਪਾਤਸ਼ਾਹੀ ੧੦, ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ। ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ। ਦਾਸ ਨੇ ਉਤਰ ਦਿਤਾ : ਇਸਨੂੰ ਤੂੰ ਸੂਰਜ ਪ੍ਰਕਾਸ਼ ਕਹਿਨੈਂ ? ਇਹ ਤਾਂ ਦੀਵਾ ਪ੍ਰਕਾਸ਼ ਵੀ ਨਹੀਂ, ਸੂਰਜ ਪ੍ਰਕਾਸ਼ ਦੀਆਂ ਇਸ ਤੋਂ ਕਿਤੇ ਵੱਡੀਆਂ ਵੱਡੀਆਂ ਚੌਦਾਂ ਜਿਲਦਾਂ ਹਨ। ਇਹ ਤਾਂ ਪੰਥ ਨੂੰ ਅਉਝੜ ਰਸਤੇ ਪਾਉਣ ਵਾਲਿਆਂ ਦੀ ਸਾਜ਼ਸ਼ ਹੈ, ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਦਿਤੀ ਸਿਧ ਕਰਨ ਵਾਸਤੇ।

ਇਹ ਗ੍ਰੰਥੀ ਜੀ ਚਕ ਨੰ: ੧੫ ਐਫ ਐਫ, ਜ਼ਿਲਾ ਗੰਗਾ ਨਗਰ ਦੇ ਰਹਿਣ ਵਾਲੇ ਸਨ।

ਅਤੇ ਜੋ ਹੁਣ ਸ੍ਰੀ ਗੁਰੂ ਪੰਥ ਪ੍ਰਕਾਸ਼ ਸ੍ਰੀ ਮਾਨ ਗਿਆਨੀ ਕਿਰਪਾਲ ਸਿੰਘ ਜੀ ਨੇ ਟੀਕਾ ਟਿੱਪਣੀ ਕਰਕੇ ਛਪਾਇਆ ਹੈ ਉਸ ਵਿਚ ਵੀ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰ-ਗੱਦੀ ਅਰਪਣ ਕਰਨ ਵੇਲੇ ਬੜੀ ਨਿਰਭੈਤਾ ਤੋਂ ਕੰਮ ਲਿਆ ਹੈ। ਇਹ ਵੀ ਪਰਵਾਹ ਨਹੀਂ ਕੀਤੀ ਕਿ ਜਦੋਂ ਕੋਈ ਇਸ ਗ੍ਰੰਥ ਦੀ ਮੂਲ ਪੁਸਤਕ (ਉਰਿਜੀਨਲ ਐਡੀਸ਼ਨ)

ਆਮ

ਵੇਖੇਗਾ ਤਾਂ ਇਹ ਖੋਟਾ ਦਬੂਆ ਉਘੜ ਆਵੇਗਾ। ਅਸਲ ਕਾਪੀ ਸ੍ਰੀ ਮਾਨ ਗਿਆਨੀ ਗਿਆਨ ਸਿੰਘ ਜੀ ਨੇ ਆਪ ਦਿੱਲੀ ਤੋਂ ਛਪਵਾਈ ਸੀ। ਹਕੀਕਤ ਇਹ ਹੈ ਕਿ ਗੁਰਦੁਆਰਿਆਂ ਤੇ ਕਾਬਜ਼ ਲੋਕ ਤੇ ਇਹਨਾਂ ਦੇ ਆਸਰੇ ਪਲਣ ਵਾਲੇ ਅਜ ਕਲ ਚੰਮ ਦੀਆਂ ਚਲਾ ਰਹੇ ਹਨ। ਸੱਚ ਕੀ ਹੈ ਤੇ ਝੂਠ ਕੀ ਹੈ, ਇਹਨਾਂ ਨੂੰ ਕੋਈ ਪੁਛਣ ਵਾਲਾ ਨਹੀਂ। ਇਹਨਾਂ ਦਾ ਬੇੜਾ ਪਤਾ ਨਹੀਂ ਜਿਵੇਂ ਕਿਵੇਂ ਚਲੀ ਜਾ ਰਿਹਾ ਹੈ, ਪਰ ਦੇਰ ਹੈ ਅੰਧੇਰ ਨਹੀਂ। ਵਕਤ ਆਏਗਾ

ਅਜ ਕਲ ਨਵੇਂ ਛਪੇ ਪੁਸਤਕ ਜਿਨ੍ਹਾਂ ਦੇ ਨਾਮ "ਗੁਰਮਤਿ ਪ੍ਰਕਾਸ਼" ਵਰਗੇ ਅੱਖਾਂ ਸਾਹਵੇਂ ਆਉਂਦੇ ਹਨ, ਇਹਨਾਂ ਨੂੰ ਪੜ੍ਹਕੇ ਹੈਰਾਨੀ ਦੀ ਹੱਦ ਨਹੀਂ ਰਹਿੰਦੀ। ਇਹਨਾਂ ਦਾ ਨਾਂ ਗੁਰਮਤਿ ਦੀ ਥਾਂ "ਮਨਮਤ ਪ੍ਰਕਾਸ਼" ਹੋਵੇ ਤਾਂ ਵਧੇਰੇ ਯੋਗ ਲਗੇ। ਨਿਗੁਰੇ ਲੋਕ ਗੁਰਮਤ ਦੇ ਗ੍ਰੰਥ ਲਿਖ ਲਿਖ ਮਨਮਤ ਦਾ ਪਰਚਾਰ ਕਰ ਰਹੇ ਹਨ। ਲੋਕਾਂ ਨੂੰ ਕਹਿੰਦੇ ਹਨ ਕਿ ਸ੍ਰੀ ਗ੍ਰੰਥ ਸਾਹਿਬ ਹੀ ਗੁਰੂ ਹਨ ਪਰ ਆਪਣੀਆਂ ਸਾਰੀਆਂ ਹੀ ਗੱਲਾਂ ਗੁਰਬਾਣੀ ਦੇ ਮਤ ਤੋਂ ਉਲਟ ਲਿਖਦੇ ਹਨ।

ਉਦਾਹਰਣ ਵਜੋਂ, ਗੁਰਬਾਣੀ ਵਿਰੋਧੀ ਵਿਚਾਰ ਕਿ ਅਗੇ ਵਾਸਤੇ ਦੇਹਧਾਰੀ ਸਤਿਗੁਰੂ ਨਹੀਂ ਹੋਵੇਗਾ, ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਹੈ। ਕਿਸੇ ਸਾਧ ਸੰਤ ਦੇ ਪੈਰੀਂ ਹੱਥ ਲਾਉਣ ਦੀ ਲੋੜ ਨਹੀਂ ਰਹਿ ਗਈ। ਸਾਨੂੰ ਗੁਰੂ ਗ੍ਰੰਥ ਸਾਹਿਬ ਦੀ ਹੀ ਪੂਜਾ ਭੇਟਾ ਕਰਨੀ ਜੋਗ ਹੈ।

ਇਹ ਪਰਚਾਰ ਨਿਤ ਅਖਬਾਰਾਂ ਰਸਾਲਿਆਂ ਤੇ ਨਵੀਆਂ ਛਪਦੀਆਂ ਕਿਤਾਬਾਂ ਦੁਆਰਾ ਜ਼ੋਰ ਸ਼ੋਰ ਨਾਲ ਹੋ ਰਿਹਾ ਹੈ। ਪਰ ਇਹ ਸਾਰਾ ਪਰਚਾਰ ਹੀ ਗੁਰਬਾਣੀ ਦੇ ਉਲਟ ਹੈ। ਦਸਮੇਸ਼ ਜੀ ਦੇ ਪਰ ਕਵੀਆਂ ਦੀ ਬਾਣੀ ਵਿਚ ਕਿਤੇ ਗੁਰਤਾ ਦਾ ਜ਼ਿਕਰ ਆਦਿ॥

(ਆਮ) ਹਨੇਰ ਸਾਈਂ ਦਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਨੇ ਪ੨ ਕਵੀ ਆਪਣੀ ਹਜ਼ੂਰੀ ਵਿਚ ਰਖੇ, ਤੇ ਜਿਨ੍ਹਾਂ ਨੇ ਦਸਮ ਗ੍ਰੰਥ ਦੀ ਰਚਨਾ ਸ੍ਰੀ ਮੁਖ ਤੋਂ ਕੀਤੀ, ਉਹਨਾਂ ਤੋਂ ਕਿਤੇ ਆਪ ਇਹ ਚਾਰ ਅੱਖਰ ਵੀ ਨਾ ਲਿਖੇ ਗਏ ਕਿ "ਮੈਂ ਪਿਛਲੇ ਗੁਰੂਆਂ ਦੀ ਸਾਰੀ ਮਰਿਆਦਾ ਖਤਮ ਕਰਕੇ ਅਗੇ ਤੋਂ ਸ੍ਰੀ ਗ੍ਰੰਥ ਜੀ ਨੂੰ ਗੁਰੂ ਸਥਾਪਤ ਕਰ ਚਲਿਆ ਹਾਂ। ਕੋਈ ਦੇਹਧਾਰੀ ਗੁਰੂ ਅਗੋਂ ਤੋਂ ਨਹੀਂ ਹੋਵੇਗਾ।" ਪੰਥ ਪ੍ਰਕਾਸ਼ ਵਿਚ ਜਾਹਲੀ ਗੁਰਤਾ ਸ੍ਰੀ ਗ੍ਰੰਥ ਨੂੰ ਅਰਪਨ ਵਾਲੀ ਥਾਂ ਤੇ ਦਸਮੇਸ਼ ਜੀ ਵਲੋਂ ਸੰਕੇਤ ਦਿਤਾ ਹੈ ਕਿ ("ਵੀਚ ਬਚਿਤ੍ਰ ਨਾਟਕ ਖਾਸ਼ੇ ॥ ਹੁਮਨੇਂ ਲਿਖਿਓ ਅਪਨਾ ਆਸ਼ੈ ॥) ਸਾਡੇ ਵਲੋਂ ਇਹ ਵੰਗਾਰ ਹੈ ਕਿ ਬਚਿਤ੍ਰ ਨਾਟਕ ਵਿਚ ਜੋ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਅਰਪੀ ਹੈ ਤਾਂ ਸਾਨੂੰ ਦਰਸ਼ਣ ਜ਼ਰੂਰ ਕਰਵੌਣੇ। ਸਗੋਂ ਆਦਿ ਸ੍ਰੀ ਗ੍ਰੰਥ ਸਾਹਿਬ ਜਾਂ ਦਸਮ ਸ੍ਰੀ ਗ੍ਰੰਥ ਸਾਹਿਬ ਦੋਹਾਂ ਦੇ ਹੀ ਕਿਸੇ ਵੀ ਭਾਗ ਵਿਚ ਗੁਰਤਾ ਅਰਪੀ ਦਾ ਕੋਈ ਵੀ ਸਬੂਤ ਦੇ ਸਕਦਾ ਹੋਵੇ ਤੇ ਦੇਵੇ। ਇਸਦੇ ਉਲਟ ਦਸਮੇਸ਼ ਜੀ ਨੇ ਚੌਬੀਸਵਾਂ ਨਿਹ-ਕਲੰਕ ਅਵਤਾਰ ਹੋਣ ਦੀ ਭਵਿਖ ਬਾਣੀ ਲਿਖਦਿਆਂ ਇਹ ਆਖਿਆ ਹੈ :

ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿ ਮੰਦਰ ਆਵਹਿੰਗੇ ॥

[ਦਸਮ ਗ੍ਰੰਥ, ਪੰਨਾ ੫੯੧]

ਖਾਸ

ਫੇਰ ਗ੍ਰੰਥ ਸਾਹਿਬ ਦੀ ਗੁਰਤਾ ਜੁਗੋ ਜੁਗ ਅਟਲ ਕਿਵੇਂ ਹੋਈ ? ਆਦਿ ਗੁਰੂ ਦੇ ਫ਼ਰਮਾਨਾਂ ਨੂੰ ਝੂਠਿਆਂ ਸਾਬਤ ਕਰਨ ਲਈ ਅਜਕਲ ਦੇ ਨਿਗੁਰੇ ਸਿਖ ਝੂਠ ਅਤੇ ਫਕੜ ਤੋਲਣ ਤੇ ਦਿਨ ਰਾਤ ਲਗੇ ਹੋਏ ਹਨ । ਜ਼ਰਾ ਸਤਿਗੁਰੂਆਂ ਦੇ ਇਹਨਾਂ ਵਾਕਾਂ ਦਾ ਮਿਲਾਣ ਅਜ ਦੀ ਮਨਮਤ ਨਾਲ ਕਰੋ ।

ਗੁਰੂ ਪੁਰਖ ਰੂਪ ਵਿਚ :

ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ।
ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ,
ਜਿਨਿ ਗੁਰਮੁਖਿ ਨਾਮੁ ਧਿਆਇਆ ।
ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ ।
[ਸਿਰੀ ਰਾਗੁ ਮਹਲਾ ੪, ਆਦਿ ਗ੍ਰੰਥ, ਪੰਨਾ ੭੯]

ਅਤੇ : ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ ।
[ਗੂਜਰੀ ਮਹਲਾ ੪, ਆਦਿ ਗ੍ਰੰਥ, ਪੰਨਾ ੫੦੦]

ਅਤੇ : ਸ੍ਰੀ ਗੁਰੂ ਰਾਜ ਅਬਿਚਲ ਅਟਲ ਆਦਿ ਪੁਰਖ ਫੁਰਮਾਇਓ ।
[ਸਵਈਏ, ਸ੍ਰੀ ਆਦਿ ਗ੍ਰੰਥ]

ਅਤੇ : ਸਤਰ ਜਾਮੇ ਭਗਤ ਜਨ ਚੌਦਾਂ ਸਤਿਗੁਰ ਰਾਇ ।
ਗੁਰਮੁਖਿ ਹੋਇ ਸੁ ਮਿਲ ਰਹੇ ਮਨਮੁਖ ਮਿਲੇ ਸਜਾਇ ।
[ਜਨਮ ਸਾਖੀ ਭਾਈ ਬਾਲਾ, ਅਜਿਤੇ ਰੰਧਾਵੇ ਨਾਲ ਗੋਸਟ]

ਇਕ ਜਨਮ ਸਾਖੀ ਹਥ ਲਿਖਤ ਚਕ ੩੯ ਜੀ ਜੀ, ਜਿਲਾ ਗੰਗਾ ਨਗਰ ਦੇ ਇਕ ਰੰਧਾਵਾ ਗੋਤ ਦੇ ਜ਼ਿਮੀਦਾਰ ਦੇ ਘਰੋਂ ਦਾਸ ਨੂੰ ਮਿਲੀ ਹੈ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ੧੪ ਜਾਮੇ ਧਾਰਨ ਦਾ ਵਿਸਥਾਰ ਪੂਰਬਕ ਹਵਾਲਾ ਦਿਤਾ ਹੈ ਕਿ ਐਸ ਜਾਮੇ ਵਿਚ ਗੁਰੂ ਏਹ ਸਾਂਗ ਵਰਤੇਗਾ,ਕ੍ਰਮਵਾਰ ੧੪ ਜਾਮੇ ਦੇ ਕਾਰਨਾਮੇ ਲਿਖੇ ਹਨ। ਏਹ ਜਨਮ ਸਾਖੀ ਵੇਖਣ ਵਿਚ ਬਹੁਤ ਪੁਰਾਣੀ ਪ੍ਰਤੀਤ ਹੁੰਦੀ ਹੈ । ਇਸਦੇ ਕਾਗਜ ਗੱਤੇ ਵਰਗੇ ਮੋਟੇ ਹਨ ਜੋ ਪੁਰਾਣੀ ਜਨਮ ਸਾਖੀ ਦੀ ਨਕਲ ਦੀ ਪ੍ਰਤੀਕ ਹਨ, ਕਿਸੇ ਰੰਧਾਵੇ ਕੁਲ ਦੇ ਬਜ਼ੁਰਗ ਪ੍ਰੇਮੀ ਨੇ ਲਿਖੀ ਹੈ । ਜੋ ਕੋਈ ਦਰਸ਼ਨ ਕਰਨੇ ਚਾਹੇ ਤੇ ਕਰ ਸਕਦਾ ਹੈ। ਇਹ ਜਨਮ ਸਾਖੀ ਚਕ ੧੭ ਓ, ਤਹਿਸੀਲ ਕਰਨ ਪੁਰ, ਜ਼ਿਲਾ ਗੰਗਾ ਨਗਰ, ਦਾਸ ਦੇ ਪਾਸ ਹੈ ।

# ਆਖੇਪਕਾਰਾਂ ਦੀਆਂ ਕਰਨੀਆਂ

ਆਮ

ਅੰਗਰੇਜ਼ ਨੇ ਪੰਜਾਬ ਤੇ ਕਬਜ਼ਾ ਕਰਦਿਆਂ ਹੀ ਕੁਝ ਚਾਲਾਕ ਪੜ੍ਹੇ ਲਿਖੇ ਬੰਦੇ ਲਭ ਲਏ ਜੋ ਦੇਸ਼ ਅਤੇ ਧਰਮ ਨੂੰ ਉਸਦੇ ਅਗੇ ਗਿਰਵੀ ਰਖਣ ਨੂੰ ਤਿਆਰ ਸਨ। ਇਹ ਉਹ ਲੋਕ ਸਨ ਜਿਨ੍ਹਾਂ ਨੂੰ ਸਵੈ-ਰਾਜ ਗੁਆਚਣ ਦਾ ਕੋਈ ਦੁਖ ਨਹੀਂ ਸੀ ਸਗੋਂ ਅੰਗਰੇਜ਼ਾਂ ਦੀ ਗੁਲਾਮੀ ਵਿਚੋਂ ਇਹਨਾਂ ਨੂੰ ਸੁਖ ਪ੍ਰਾਪਤੀ ਦੀ ਆਸ ਸੀ। ਅਜਿਹੇ ਵਿਦ-ਵਾਨਾਂ ਤੇ ਲੇਖਕਾਂ ਨੇ ਪਹਿਲੇ ਗ੍ਰੰਥਾਂ ਵਿਚ ਅਜਿਹੀਆਂ ਤੁਕਾਂ ਤੇ ਵਾਰਤਾਵਾਂ ਦਾਖਲ ਕੀਤੀਆਂ ਜਿਨ੍ਹਾਂ ਨਾਲ ਫਰੰਗੀਆਂ ਦਾ ਭਾਰਤ ਆਉਣਾ ਗੁਰੂ ਜੀ ਦੇ ਵਾਕਾਂ ਅਨੁਸਾਰ ਸਹੀ ਬਣਦਾ ਸੀ। ਅੰਗਰੇਜ਼ਾਂ ਪ੍ਰਤੀ ਨਫਰਤ ਦੇ ਸ਼ਬਦ ਵੀ ਇਹਨਾਂ ਨੇ ਸਾਫ਼ ਕੀਤੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਕ ਟੇਪ ਉਪਦੇਸ਼ ਵਿਚ ਕਿਸੇ ਪ੍ਰਤਾਪ ਸਿੰਘ ਦਾ ਜ਼ਿਕਰ ਹੈ ਜਿਸਨੇ ਪੁਰਾਤਨ ਗ੍ਰੰਥਾਂ ਵਿਚ ਏਨੀ ਆਖੇਪਕਾਰੀ ਕੀਤੀ ਕਿ ਉਹ ਖੁਦ ਵੀ ਨਹੀਂ ਸੀ ਦੱਸ ਸਕਦਾ ਕਿ ਉਹਨੇ ਕਿਥੇ ਕਿਥੇ ਤੇ ਕੀ ਕੀ 'ਸੁਧਾਰ' ਕੀਤੇ ਸਨ।

ਅੱਜ ਵੀ ਯੂਨੀਵਰਸਿਟੀਆਂ ਜਿਨ੍ਹਾਂ ਦਾ ਬੜਾ ਸਤਿਕਾਰ ਕਰਦੀਆਂ ਕਰਵਾਂਦੀਆਂ ਹਨ, ਇਹਨਾਂ 'ਚੋਂ ਅਨੇਕਾਂ 'ਵਿਦਵਾਨਾਂ' ਨੇ ਅੰਗਰੇਜ਼ ਭਗਤੀ ਅਧੀਨ ਰੱਜ ਕੇ ਤੱਥਾਂ ਨੂੰ ਤੋੜਿਆ ਮਰੋੜਿਆ ਹੈ। ਇਹ ਅੰਗਰੇਜ਼ ਭਗਤੀ ਦਾ ਹੀ ਕ੍ਰਿਸ਼ਮਾ ਹੈ ਕਿ ਜਿਸ ਦੇਸ ਵਿਚ ਨਿਗੁਰੇ ਦਾ ਨਾਮ ਵੀ ਬੁਰਾ ਦਸਿਆ ਗਿਆ ਸੀ, ਉਸ ਵਿਚ ਗੁਰੂਆਂ ਦੀ ਪੂਜਾ ਪ੍ਰਤਿਸ਼ਟਾ ਦਾ ਉੱਕਾ ਹੀ ਭੋਗ ਪਾਣ ਲਈ ਗ੍ਰੰਥ ਗੁਰਤਾ ਦਾ ਮਨਘੜਤ ਪਰਚਾਰ ਏਨੇ ਜ਼ੋਰ ਨਾਲ ਕਰ ਦਿਤਾ ਕਿ ਅੱਜ ਹਕੀਕਤ ਪਛਾਨਣੀ ਹੀ ਆਮ ਆਦਮੀ ਲਈ ਔਖੀ ਹੋ ਗਈ ਹੈ

ਨਕਲੀ ਗ੍ਰੰਥ ਪੜ੍ਹਨਾ ਪਾਪ ਹੈ। ਕਿਉਂਕਿ ਇਨ੍ਹਾਂ ਦੇ ਪੜ੍ਹਨ ਸੁਣਨ ਨਾਲ ਆਦਮੀ ਉਲਟ ਰਸਤੇ ਪੈ ਜਾਂਦਾ ਹੈ। ਸ੍ਰੀ ਮਾਨ ਗਿਆਨੀ ਕਿਰਪਾਲ ਸਿੰਘ ਨੇ ਜੁ ਪੰਥ ਪ੍ਰਕਾਸ਼ ਦੀ ਆਪਣੀ ਟੀਕਾ ਟਿੱਪਣੀ ਕੀਤੀ ਹੈ, ਇਸ ਬਾਰੇ ਇਕ ਪ੍ਰਸਤਾਵਨਾ ਪੋਥੀ ਲਿਖੀ ਹੈ। ਆਖੇਪਕਾਰੀਆਂ ਦੇ ਕੁਝ ਨਮੂਨੇ ਉਨ੍ਹਾਂ ਨੇ ਵੀ ਦਰਸਾਏ ਹਨ।

ਆਖੇਪਕਾਰੀਆਂ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਕਰਤਾ ਦੀ ਰਚਨਾ ਨੂੰ ਵਿਗਾੜ ਕੇ ਆਪਣੀ ਮਰਜ਼ੀ ਦਾ ਘੜ-ਬਣਾਕੇ ਫੇਰ ਛਾਪਿਆ ਹੈ।

ਸ੍ਰੀ ਮਾਨ ਗਿਆਨੀ ਗਿਆਨ ਸਿੰਘ ਜੀ ਕਰਤਾ ਪੰਥ ਪ੍ਰਕਾਸ਼ ਇਕ ਵਾਰ ਬਿਮਾਰ ਹੋਕੇ, ਆਪਣੇ ਜੀਵਨ ਦੀ ਆਸ ਮੁਕ ਗਈ ਸਮਝ, ਆਪਣੇ ਰਚੇ ਛਪੇ ਅਤੇ ਅਣਛਪੇ ਗ੍ਰੰਥਾਂ ਦਾ ਸਾਰਾ ਅਧਿਕਾਰ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਵਾਲੇ ਭਾਈ ਵੀਰ ਸਿਘ ਤੇ ਇਨ੍ਹਾਂ ਦੇ ਵਡੇਰਿਆਂ ਨੂੰ ਦੇ ਦਿਤਾ। ਗਿਆਨੀ ਜੀ ਦਾ ਵਿਚਾਰ ਸੀ ਕਿ ਪੁਸਤਕਾਂ ਛਪਦੇ

ਪਾਮ

ਰਹਿਣ ਨਾਲ ਉਹਨਾਂ ਦੀ ਆਪਣੀ ਯਾਦ ਬਣੀ ਰਹੇਗੀ ਤੇ ਨਾਲੇ ਇਹ ਇਤਿਹਾਸਕ ਸਮਗਰੀ ਸਿਖ ਪੰਥ ਦੇ ਕੰਮ ਆਵੇਗੀ।

ਪਰ ਅਜੇ ਗਿਆਨੀ ਜੀ ਦੀ ਪ੍ਰਾਲਭਧ ਬਾਕੀ ਸੀ। ਉਹ ਕਸ਼ਟ ਭੋਗ ਕੇ ਉਠ ਖੜੇ ਹੋਏ। ਖਾਲਸਾ ਟ੍ਰੈਕਟ ਸੁਸਾਇਟੀ ਵਾਲੇ ਸਿੰਘ ਸਭੀਆਂ ਦੇ ਪਿਛੇ ਪਿਛੇ ਫਿਰਨ ਲਗੇ ਕਿ ਉਹਨਾਂ ਦੀਆਂ ਲਿਖਤਾਂ ਛਾਪੀਆਂ ਜਾਣ। "ਪ੍ਰਸਤਾਵਨਾ ਪੋਥੀ" ਦੇ ਦੱਸਣ ਮੂਜਬ ਇਹਨਾਂ ਸਤਾਰਾਂ ਸਾਲ ਲਾਰੇ ਲੱਪੇ ਲਾਕੇ ਕਢ ਲਏ ਤੇ ਉਸ ਵਿਦਵਾਨ ਦੀ ਅਮੁਲੀ ਰਚਨਾਂ ਨੂੰ ਆਪਣੀ ਮਰਜ਼ੀ ਮੁਤਾਬਕ ਕਰਕੇ, ਕੁਛ ਆਪਣੇ ਵਲੋਂ ਵਾਧੂ ਜੋੜਕੇ ਅਠਾਰਾਂ ਸਾਲਾਂ ਪਿਛੋਂ ਛਾਪ ਦਿਤਾ।

ਇਸ ਕੁਕਰਮ ਨੂੰ ਵੇਖਕੇ ਮੂਲ ਲੇਖਕ ਗਿਆਨੀ ਗਿਆਨ ਸਿੰਘ ਜੀ ਉਚੀ ਉਚੀ ਰੋਏ, ਧਾਹੀਂ ਮਾਰੀਆਂ। ਪਰ ਹੁਣ ਬਣੇ ਕੀ, ਜਦੋਂ ਕਿ ਆਪਣੇ ਹੱਥ ਵੱਢ ਕੇ ਦੇ ਚੁਕੇ ਸਨ।

ਪਰ ਉਹਨਾਂ ਹਿੰਮਤ ਨਾ ਛੱਡੀ। 'ਰਿਪੁਦਮਨ' ਨਾਮ ਦੀ ਇਕ ਛੋਟੀ ਪੁਸਤਿਕਾ ਲਿਖਕੇ ਛਪਵਾ ਹੀ ਲਈ। ਇਸ ਵਿਚ ਉਸ ਵੇਲੇ ਦੇ ਆਗੂ ਸਿੰਘ ਸਭੀਆਂ ਦੀਆਂ 'ਕਰਨੀਆਂ' ਤੋਂ ਪਰਦਾ ਉਠਾਇਆ। ਜ਼ਰਾ ਨਮੂਨਾ ਵੇਖੋ :

ਤਿਉਂ ਹੀ ਮੁਝ ਦਿਸ ਤੇ ਉਨੈ ਬਖਸ਼ਸ਼ ਨਾਮਾ ਲੀਨ।
ਜਿਉਂ ਚਾਹਿਓ ਤਿਉਂ ਲਿਖ ਲੀਅਉ, ਮੈਂ ਦਸਖਤ ਕਰ ਦੀਨ।
ਅਸਨ ਬਸਨ ਹਿਤ ਉਨੈ ਮੋਹਿ, ਬਾਰਾਂ ਦਮੜੇ ਮਾਸ।
ਠਾਨ ਗੁਰਮਤਾ ਆਪ ਹੀ ਲਿਖ ਦੀਨੇ ਉਨ ਖਾਸ।
ਜੋ ਪੁਸਤਕ ਗਿਆਨੀ ਰਚੇ, ਹਮ ਛਾਪੈਂਗੇ ਸੋਇ।
ਇਹ ਸ਼ਰਤ ਉਨ ਜੋ ਲਿਖੀ, ਪਾਲੀ ਨਾਹੀ ਕੋਇ।
ਅਤਿ ਅਨਿਆਇ ਉਨ ਜ਼ੁਲਮ ਬਡ, ਮੁਝ ਸੋਂ ਕੀਨਾ ਪਾਪ।
ਨਹਿ ਖਰੜੇ ਮੁਝ ਦੇਤ ਹੈਂ, ਨਹਿੰ ਛਾਪਤ ਹੈਂ ਆਪ।
ਬਰਖ ਸਤਾਰਾਂ ਭਏ ਹੈਂ, ਉਨ ਕੋ ਦਏ ਬਨਾਇ।
ਖੱਟੇ ਮੈ ਪਾ ਰਖੇ ਹੈਂ, ਟਾਲਾ ਕਰਤ ਰਹਾਇ।
ਐਸੇ ਸਿਖਨ ਕੋ ਗੁਰੂ, ਬਖਸ਼ੇ ਆਪ ਸੁਮੱਤ।
ਕਰੇਂ ਨ ਆਗੇ ਔਰ ਸੋਂ, ਮੁਝ ਸੇ ਕਰੀ ਕੁਪੱਤ।
ਮਿਹਨਤ ਮੇਰੀ ਬਿਰਧ ਕੀ, ਤੀਸ ਬਰਸ ਕੀ ਜੋਇ।
ਬੇ-ਕਦਰੇ ਨਾ-ਸ਼ੁਕਰਿਆਂ, ਬਿਰਥਾ ਰਾਖੀ ਖੋਇ।
ਸੇਵਾ ਜੋ ਮੈਂ ਪੰਥ ਕੀ, ਕਰੀ ਲਾਭ ਕੇ ਹੇਤ।
ਗਰੇ ਪਰੇ ਮਤਸਰ ਭਰੇ, ਮਰੋ ਮਾਰ ਪਕ ਖੇਤ।

(ਦੋਹਰਾ)

ਮਮ ਰਚਨਾ ਸੋਂ ਪੰਥ ਕੋ, ਹੋਨਾ ਥਾ ਜੋ ਲਾਭ ।
ਸੋ ਸੁਸਾਇਟੀ ਨਾ ਲਹਿਓ ਰਹਿਓ ਪੰਥ ਅ ਲਾਭ ।
ਸਾਗਰ ਸਮ ਮਮ ਕ੍ਰਿਤ ਲੈ, ਟ੍ਰੈਕਟ ਛਾਪ ਅਨੇਕ ।
ਧਨ ਅਰ ਨਾਮ ਕਮਾ ਰਹੇ, ਪੰਥਕ ਆਗੇ ਨੇਕ ।

ਚੌਪਈ : ਸੰਮਤ ਉਨੀਂ ਸੌ ਅਠਵੰਜੇ । ਪੁਸਤਕ ਬਹੁ, ਯੁਤ ਹਿਸੇ ਪੰਜੇ ।
ਮੈਂ ਉਨਕੋ ਹਿਤ ਛਾਪਨ ਦੀਨੇ । ਉਨਹੂ ਲੈ ਲਕੋਇ ਰਖ ਦੀਨੇ ।
ਬਾਰ ਅਨੇਕੈਂ ਕਰੀ ਤਾਗੀਦੀ । ਅਖਬਾਰਨ ਮੈ ਕਢਿਓ ਮਹੀਦੀ ।
ਬਰਸ ਸਤਾਰਾਂ ਬੀਤ ਗਏ ਹੈਂ । ਮੈਂ ਹੂੰ ਜਤਨ ਅਨੇਕਾ ਕੈ ਹੈ ।
ਹਫਤੇ ਵਾਰੀ ਪੜ੍ਹਨਾ ਪਠ ਹੂੰ । ਛਾਪਣ ਹੇਤ ਤਾਗੀਦੀ ਠਠ ਹੂੰ ।
ਯਾ ਬਿਧ ਮੁਝੇ ਪੰਥ ਉਕਸਾਇਆ । ਮੈਂ ਮਨ ਮੈ ਖਿਆਲ ਇਹੁ ਆਇਆ ।
ਪੁਸਤਕ ਰਚੇ ਜੈਸ ਨਾ ਰਚੇ । ਜਬ ਲਉ ਭਏ ਪਰਵਿਰਤ ਨ ਸਚੇ ।
ਯਾ ਬਿਧ ਮੈ ਯਾ ਰਚਨਾ ਸਾਰੀ । ਗਈ ਨਿਕੰਮੀ ਜਬੈ ਨਿਹਾਰੀ ।
ਤਬ ਮੈਂ ਨਿਸਚੇ ਐਸਾ ਕੀਨਾ । ਭੋ ਮਨ ! ਤੂੰ ਠੱਗਣ ਠਗ ਲੀਨਾ ।
ਨਾਮ ਸਿੰਘ ਯਹਿ ਦਿਲ ਕੇ ਚੋਰ । ਠੱਗੀ ਕਰਤ ਮਿਸਟ ਬਣ ਘੋਰ ।
ਪੰਥਕ ਸੇਵਾ ਕੀ ਲੈ ਆੜ । ਜੇਬਾਂ ਖੀਸੇ ਲੇਵਤ ਝਾੜ ।
ਪੰਥਕ ਸੇਵਾ ਸ਼ੋਰ ਮਚਾਤੇ । ਇਸ ਬਿਧ ਲੋਕਾਂ ਕੋ ਠਗ ਖਾਤੇ ।
ਫਿਰ ਮੈਂ ਨਿਜ ਮਨ ਕੋ ਸਮਝਾਇਓ । ਭੋ ਮਨ ! ਤੈਂ ਬਡ ਧੋਖਾ ਖਾਇਓ ।

[ਰਿਪੁਦਮਨ ਪ੍ਰਕਾਸ਼, ਪੰਨਾ ੬,੭,੮,੯]

ਇਹ ਹੈ ਉਸ ਉਦਾਰਤਾ ਦੀ ਕਹਾਣੀ ਜੋ ਪੰਥ ਦੇ ਇਤਿਹਾਸ ਲੇਖਕ ਵਿਦਵਾਨ ਨਾਲ ਵਰਤੀ ਗਈ । ਖਾਲਸਾ ਟ੍ਰੈਕਟ ਸੁਸਾਇਟੀ ਜਿਸਨੂੰ ਅੰਗਰੇਜ਼ ਸਰਕਾਰ ਦੀ ਸਰਪ੍ਰਸਤੀ ਹਾਸਲ ਸੀ ਅਤੇ ਜਿਸਦੇ ਮੁਖੀ ਸਿੰਘ ਸਭਾਈ ਭਾਈ ਵੀਰ ਸਿੰਘ ਦੇ ਵਡੇਰੇ ਸਨ । ਗਿਆਨੀ ਗਿਆਨ ਸਿੰਘ ਨਾਲ ਠੱਗੀ ਮਾਰਨ ਵਾਲੀਆਂ ਇਹ ਕੌਣ ਕੌਣ ਹਸਤੀਆਂ ਸਨ ? ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ, ਸ: ਤ੍ਰਲੋਚਨ ਸਿੰਘ ਜੀ ਆਦਿਕ ਪਤਵੰਤੇ । ਪੰਥ ਰਤਨ, ਸਿੰਘ ਸਭਾ ਅਤੇ ਚੀਫ਼ ਖਾਲਸਾ ਦੀਵਾਨ ਦੇ ਮੋਹਰੀ ।

ਇਹਨਾਂ ਸਿੰਘ ਨਾਮ ਵਾਲੇ ਠੱਗਾਂ ਨੇ ਹੀ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਰੂਪ ਬੇੜੀ ਨੂੰ ਭੰਵਰ ਵਿਚੋਂ ਕਢ ਕੰਢੇ ਲਾਉਣ ਵਾਲੇ, ਭਾਰਤ ਦੀ ਸੁਤੰਤਰਤਾ ਦੇ ਪਹਿਲੇ ਅਲਮਬਰਦਾਰ ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨ ਉਚੀ ਸ਼ਖਸੀਅਤ ਨੂੰ ਨੀਚਾ ਦਿਖਾਣ ਦੀ ਕੋਸਸ਼ ਕੀਤੀ । ਅੰਗਰੇਜ਼ਾਂ ਦੀ ਆੜ ਲੈਕੇ ਇਹਨਾਂ ਦੀ ਜ਼ਾਤ

ਤੇ ਕਮੀਨੇ ਹਮਲੇ ਕੀਤੇ। ਇਤਿਹਾਸ ਵਿਗਾੜਿਆ। ਗੁਰੂ ਗੋਬਿੰਦ ਸਿੰਘ ਜੀ ਦੇ ਭਵਿਖਤ ਵਾਕ ਵਿਗਾੜੇ। ਭਾਈ ਜੋਧ ਸਿੰਘ, ਡਾ: ਗੰਡਾ ਸਿੰਘ ਆਦਿ ਕੂਕਿਆਂ ਦੀ ਦੁਸ਼ਮਨੀ ਨਾਲ ਭਰੇ ਲੇਖਕਾਂ ਦੀ ਵਰਤੋਂ ਕੀਤੀ ਕਰਵਾਈ। ਹੁਣ ਵੀ ਇਹਨਾਂ ਦੇ ਪੈਰੋਕਾਰ ਸਿਖ ਮਿਸ਼ਨਰੀ ਕਾਲਿਜ ਲੁਧਿਆਣਾ ਵਰਗੇ ਆਪਣੇ ਰਸਾਲਿਆਂ ਵਿਚ ਨਾਮਧਾਰੀ ਪੰਥ ਦੇ ਵਿਰੁਧ ਨਿੰਦਾ ਪਰਚਾਰ ਵਿਚ ਜੁਟੇ ਹੋਏ ਹਨ।

ਵਕਤ ਆਏਗਾ ਇਹਨਾਂ ਪਾਪਾਂ ਦੀ ਕੀਜਿਆ ਦੇਵਣਗੇ।

ਕਲਜੁਗ ਕੀ ਮਰਯਾਦ - ਚਾਰ ਲੱਖ ਬਤੀ ਹਜਾਰ -
ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ ॥

## ਸਾਰਾ ਕਲਿਜੁਗ ਭੋਗਸੀ
## ਨਾਨਕ ਧਰਿ ਅਵਤਾਰ

ਹੁਣ ਮੈਂ ਪਾਠਕਾਂ ਨਾਲ ਪੁਰਾਤਨ ਜਨਮ ਸਾਖੀ ਦੀ ਸਾਂਝ ਪੁਆਉਂਦਾ ਹਾਂ। ਮੇਰੇ ਪਾਸ ਇਕ ਪੁਰਾਤਨ ਜਨਮ ਸਾਖੀ ਹਥ ਲਿਖਤ ਪੁਸਤਕ ਹੈ। ਜਿਸ ਦਾ ਹਵਾਲਾ ਪਿਛੇ ਦੇ ਆਇਆ ਹਾਂ। ਇਸ ਵਿਚ ਅਜਿਤੇ ਰੰਧਾਵੇ ਦੀ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਅਜਿਤੇ ਰੰਧਾਵੇ ਨੂੰ ਭਵਿੱਖਤ ਦਾ ਗਿਆਨ ਕਰਵਾਂਦੇ ਹਨ ਕਿ ਮੈਂ ਹੀ ਕਲਿਜੁਗ ਵਿਚ ਚੌਰਾਸੀ ਜਾਮੇ ਧਾਰਾਂਗਾ।

ਸਲੋਕ :

ਜੁਗਾ ਜੁਗੰਤ੍ਰ ਸਤਿਗੁਰੂ ਦੂਸਰ ਹੋਆ ਨ ਹੋਗ ॥
ਚੌਰਾਸੀ ਜਾਮੇ ਪਹਿਰ ਕੇ ਪਾਛੇ ਭਇਆ ਅਲੋਪ ॥
ਸੱਤਰ ਜਾਮੇ ਭਗਤ ਜਨ ਚੌਦਾਂ ਸਤਿਗੁਰ ਰਾਇ ॥
ਗੁਰਮੁਖਿ ਹੋਇ ਸੁ ਮਿਲ ਰਹੇ ਮਨਮੁਖਿ ਮਿਲੈ ਸਜਾਇ ॥
ਭਰ ਬੇੜਾ ਲੈ ਜਾਇਗਾ ਸਾਧ ਜਨਾ ਕੈ ਪੂਰਿ ॥
ਬੇਮੁਖ ਤੁਟੇ ਤੁਟ ਰਹੇ ਸਨਮੁਖ ਭਏ ਕਬੂਲ ॥
ਗੁਰੂ ਸਬਦ ਜਿਨ ਜਾਨਿਆ ਮਿਟ ਗਿਆ ਆਵਨ ਜਾਨ ॥
ਨਾਨਕ ਜਾਤਾ ਖਸਮ ਜਿਨ ਆਇਆ ਸੋ ਪਰਵਾਨ ॥

ਤਿਸਕਾ ਪਰਮਾਰਥ :

ਇਹ ਸਲੋਕ ਲਿਖਿਆ ਕਿ ਭਾਈ ਅਜਿਤਿਆ ਅੱਗੇ ਵੀ ਤਿੰਨਾਂ ਜੁਗਾਂ ਵਿਚ ਸਤਿਗੁਰ ਨੇ ਚੁਰਾਸੀ ਚੁਰਾਸੀ ਜਾਮੇ ਧਾਰੇ ਹਨ। ਹੁਣ ਕਲਿਜੁਗ ਵਿਚ ਵੀ ਗੁਰੂ ਚੁਰਾਸੀ ਜਾਮੇ ਧਾਰੇਗਾ। ਜਿੰਨਾ ਵਿਚ ਸੱਤਰ ਜਾਮੇ ਭਗਤਾਂ ਦੇ ਹਨ ਜੋ ਹੁਣ ਤਕ ਹੋ ਗੁਜ਼ਰੇ ਹਨ। ਤੇ ਹੁਣ ਗੁਰੂ ਪਰਗਟ ਹੋਇ ਬੈਠਾ ਹੈ ਤੇ ਚੌਦਾਂ ਜਾਮੇ ਧਾਰ ਕੇ ਮਨੁਖਤਾ ਦਾ ਉਧਾਰ ਕਰੇਗਾ।

ਉਪਰ ਦਿੱਤੇ ਸਲੋਕਾਂ ਦੀ ਥਾਂ ਅਜ ਕਲ ਜੋ ਨਕਲੀ ਜਨਮ ਸਾਖੀਆਂ ਛਪਦੀਆਂ ਹਨ, ਇਹਨਾਂ ਵਿਚ ਇਸ ਸਲੋਕ ਦੀ ਇਸ ਤਰ੍ਹਾਂ ਪੇਟ ਚਾਕ ਹੋਈ ਮਿਲਦੀ ਹੈ :

ਚੌਹਤਰ ਜਾਮੇ ਭਗਤ ਜਨ ਦਸ ਹੈਂ ਸਤਿਗੁਰ ਰਾਇ ॥
ਗੁਰਮੁਖ ਹੋਇ ਸੁ ਮਿਲ ਰਹੇ ਮਨਮੁਖ ਮਿਲੈ ਸਜਾਇ ॥

(ਆਮ) ਪ੍ਰਾਮ

ਇਸ ਤਰ੍ਹਾਂ ਚਾਰ ਗੁਰੂ ਭਗਤਾਂ ਵਿਚ ਰਲਾ ਕੇ ਸਾਧਾਰਨ ਪਾਠਕਾਂ ਦੀ ਅਖੀਂ ਘੱਟਾ ਪਾਇਆ ਹੈ। ਜਿਨ੍ਹਾਂ ਨੂੰ ਪੁਰਾਤਨ ਜਨਮ ਸਾਖੀਆਂ ਪੜ੍ਹਨ ਦਾ ਅਵਸਰ ਨਹੀਂ ਮਿਲਿਆ ਉਹਨਾਂ ਨਾਲ ਤਾਂ ਇਹ ਸੁਧੀ ਚਾਰ ਸੌ ਵੀਹ ਕੀਤੀ ਗਈ ਹੈ।

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਭਾਈ ਅਜਿਤਿਆ ਮੇਰੇ ਨੌਵੇਂ ਜਾਮੇ ਵੇਲੇ ਹਿੰਦ ਤੇ ਭਾਰੀ ਸੰਕਟ ਆਵੇਗਾ ਅਤੇ ਗੁਰੂ ਆਪਣਾ ਸੀਸ ਬਲੀਦਾਨ ਦੇ ਕੇ ਹਿੰਦੂ ਧਰਮ ਦੀ ਰਖਿਆ ਕਰੇਗਾ। ਫਿਰ ਦਸਵਾਂ ਜਾਮਾ ਗੁਰੂ ਬੜਾ ਕਰੜਾ ਰੂਪ ਧਾਰੇਗਾ। ਟੁਟਾ ਭਜਾ ਸਿਖ ਠਹਿਰ ਨਾ ਸਕੇਗਾ। (ਦਸਵੇਂ ਜਾਮੇ ਬਾਰੇ ਹੋਰ ਵੀ ਕਾਫੀ ਬਚਨ ਲਿਖੇ ਹਨ।) ਫਿਰ ਗਿਆਰਵਾਂ ਜਾਮਾਂ ਗੁਪਤ ਖੇਲੇਗਾ।

ਇਸਦੇ ਬਾਰੇ ਵਿਚ ਵਿਸਥਾਰ ਪੂਰਬਕ ਨਹੀਂ ਲਿਖਿਆ। ਗੁਪਤ ਰਹਿਣਾ ਹੀ ਲਿਖਿਆ ਹੈ, ਪ੍ਰਗਟ ਹੋ ਕੇ ਸਤਿਗੁਰੂ ਨਹੀਂ ਆਪ ਨੂੰ ਲਖਾਏਗਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਗੁਰਿੰਡਨਾਮਾ (ਪਾਤਸ਼ਾਹੀ ੧੦) ਵਿਚ ਲਿਖਿਆ ਹੈ :

"ਅਥ ਭੋਗਲ ਪੁਰਾਣੇ ਦੁਆਦਸ ਸਕੰਧੋ[1] ਗੁਰ ਬੰਸਾਵਲੀ ਲਿਖਯਤੇ। ਚਤੁਰਦਸ[2] ਅਵਤਾਰੇ ਸ੍ਰੀ ਗੁਰਿੰਡਨਾਮੇ[3] ਬਰਨਨੰ। ਸ੍ਰੀ ਸੁਕ ਰਾਜਾ ਪ੍ਰੀਛਤ ਸੰਬਾਦੇ ਸ੍ਰੀ ਗੁਰਿੰਡਨਾਮਾ ਕਲਜੁਗੇ ਭਾਖਾ[4] ਕਰਕੇ ਸੁਨਾਵਨ ਬਿਧ। ਸ੍ਰੀ ਮੁਖਵਾਕ ਪਾਤਸ਼ਾਹੀ ੧੦, ਦੋਹਰਾ—

ਗੁਰਿੰਡਨਾਮਾ

ਆਦਿ[5] ਜੁਗ ਮੈ ਸੁਕ ਕਹਿਓ ਸੋ ਅਬ ਕਹੋਂ ਸੁਨਾਇ ॥
ਭੋਗਲ ਧਿਆਇ ਮੈ ਕਹਿ ਗਇਓ ਸੁਕ ਪ੍ਰੀਛਤ ਪ੍ਰਤੀ ਗਾਇ ॥
ਸੋਈ ਕਥਾ ਅਬ ਕਹਿਤ ਹੈਂ ਪ੍ਰਿਥਮ[6] ਗੁਰਿੰਡ ਪ੍ਰਸਾਦ ॥
ਜਿਉਂ ਸੁਕ ਪ੍ਰੀਛਤ ਪ੍ਰਤਿ ਕਹੀ ਸੁਨੋ ਆਦ ਕੀ ਆਦ ॥
(ਚੌਦਾਂ) ਦਸ ਚਾਰ[7] ਸਮ ਭਾਨ ਹੈਂ ਏਕ ਜੋਤ ਸਭ ਗ੍ਰਾਤ[8] ॥ ਸਰੀਰ (ਜਾਮਾ)
ਪ੍ਰਗਟੇ ਪੁਰਖ ਅਨਾਦ[9] ਤੇ ਉਸੀ ਪੁਰਖ ਕੀ ਜਾਂਤਿ[10] ॥
(ਹਜ਼ਾਰ) ਪਾਂਚ ਸਹੰਸਰ[11] ਵਰਖ ਮਧ ਦੁਆਦਸ[12] ਬਪ ਧਰੈਂ ਸੰਤ ॥
ਕਲਜੁਗ ਅਉਧ ਬਿਤਾਨ ਹਿਤ ਬਿਪ੍ਰ ਪ੍ਰਗਟੈ[13] ਅਨੰਤ ॥
(ਸਿਆਮ) ਗ੍ਰਾਤ ਸਾਵਰੋ[14] ਧਾਰ ਕੇ ਛਿਤ ਪਰ ਬਿਚਰੇ ਆਪ ॥
ਟਰੈ ਅਰਿਸਟ[15] ਜਗੱਤ ਕੇ ਧਰਮ ਵਧੇ ਖੈ ਪਾਪ ॥

---

1. ਭੋਗਲ ਪੁਰਾਣ ਦੇ ਬਾਰ੍ਹਵੇਂ ਅਧਿਆਇ ਵਿਚ, 2. ਚੌਦਾਂ, 3. ਇੰਦ੍ਰ ਸਰੂਪ ਗੁਰੂ, 4. ਸੰਸਕ੍ਰਿਤ ਤੋਂ ਪ੍ਰਚਲਤ ਭਾਸ਼ਾ ਵਿਚ, 5. ਸਤਿਜੁਗ, 6. ਗੁਰੂ ਨਾਨਕ ਜੀ ਦੀ ਕ੍ਰਿਪਾ ਨਾਲ, 7. ਚੌਦਾਂ ਗੁਰੂ ਸੂਰਜ ਦੇ ਤੇਜ ਵਾਲੇ, 8. ਸਰੀਰ।

9 ਜਿਸਦਾ ਆਦਿ ਨਹੀਂ, 10. ਜੋਤ, 11. ਪੰਜ ਹਜ਼ਾਰ ਵਰ੍ਹੇ ਕਲਿਜੁਗ ਬੀਤਣ ਸਮੇਂ, 12. ਬਾਰਵਾਂ ਜਾਮਾ ਸੰਤਾਂ ਦੇ ਸਫੈਦ ਬਾਣੇ ਵਾਲਾ, 13. ਕਲਜੁਗ ਸਾਰਾ ਬਿਤਾਉਣ ਵਾਸਤੇ ਹੋਰ ਵੀ ਕਈ ਬ੍ਰਹਮ ਗਿਆਨੀ ਮਹਾਪੁਰਖ ਹੋਣਗੇ, 14 ਸਿਆਮ। ਦਸਮੇਸ਼ ਜੀ ਨੂੰ ਮਾਤਾ ਗੁਜਰੀ ਜੀ 'ਸ਼ਿਆਮ' ਹੀ ਸਦਦੇ ਹੁੰਦੇ ਸਨ, ਸਹੁਰਾ ਜੀ ਦਾ ਨਾਮ ਨਹੀਂ ਸੀ ਲੈਂਦੇ। ਉਹਨਾਂ ਦੇ ਸਹੁਰੇ ਦਾ ਨਾਂ ਸ੍ਰੀ ਹਰਿ ਗੋਬਿੰਦ ਰਾਏ ਸੀ, 15. ਪਾਪ,

ਖ਼ਾਮ

ਜਾਮੇ ਧਾਰੇ ਦਸ ਗੁਰੂ ਨਵ ਸਤ[16] ਕਲਾ ਸੁਧਾਰ ॥
ਗੁਪਤ ਗਿਆਰਵਾਂ ਖੇਲਸੀ ਕੋਇਕ ਪਾਵੈ ਪਾਰ ॥
ਜਾਮਾ ਧਾਰੇ ਯਾਰਵਾ ਬਾਜਾਪੁਰ[17] ਕੇ ਮਾਹਿ ॥
ਸੰਗਤ ਮਿਲੇ ਕਰੋੜ ਦੁਇ[18] ਦਰਸ ਦਿਖਾਵੈ ਤਾਹਿ ॥
ਤੀਨ ਮਾਸ ਖਟ[19] ਰਹੇਂਗੇ ਗ੍ਰਿਹਿ ਗਨਕਾ ਗੁਰਿੰਡ ॥
ਉਦਰ ਲੇਪ ਅੰਡਾ ਸਹਿਤ ਜੋ ਸਾਖੀ ਬ੍ਰਹਿਮੰਡ ॥
ਚੌਕ ਚਾਂਦਨੀ ਖੇਲ ਕਰ ਜਾਨਿ ਸੁ ਸਣ ਹੀ ਦੇਹ ॥
ਰਵਿ ਮੰਡਲ ਬਡ ਸਬਦ ਕਰਿ ਬਾਤ ਸੁਨਾਵੇ ਏਹ ॥

ਨੋਟ—'ਪਾਂਚ ਸਹੰਸਰ ਵਰਖ ਮਧ' ਤੋਂ ਹੇਠ 'ਧਰਮ ਵਧੈ ਖੈ ਪਾਪ' ਵਾਲੀ ਪੰਕਤੀ ਤਕ ਬਾਰ੍ਹਵੇਂ ਜਾਮੇ ਬਾਬਤ ਇਸ਼ਾਰਾ ਹੈ।

'ਜਾਮੇ ਧਾਰੇ ਦਸ ਗੁਰੂ ਨਵਸਤ ਕਲਾ ਸੁਧਾਰ' ਦਾ ਮਤਲਬ ਹੈ ਕਿ ਦਸ ਗੁਰੂ ਸੋਲਾਂ ਕਲਾਂ ਸੰਪੂਰਨ ਪ੍ਰਗਟ ਰੂਪ ਵਿਚ ਹੋਣਗੇ ਅਤੇ ਗਿਆਰ੍ਹਵਾਂ ਗੁਪਤ ਵਰਤੇਗਾ, ਕਿਸੇ ਵਿਰਲੇ ਨੂੰ ਸਮਝ ਆਵੇਗੀ। ਕਿਉਂਕਿ ਗਿਆਰ੍ਹਵੇਂ ਗੁਰੂ ਬਾਲਕ ਸਿੰਘ ਜੀ ਨੇ ਦਸਮ ਪਾਤਸ਼ਾਹ ਦੀ ਗੁਰਤਾ ਨੂੰ ਅਮਾਨਤ ਦੇ ਤੌਰ ਤੇ ਹੀ ਰਖਿਆ ਸੀ। ਆਪ ਨੂੰ ਪ੍ਰਗਟ ਨਹੀਂ ਸੀ ਕੀਤਾ।

ਭਾਈ ਸੰਤੋਖ ਸਿੰਘ ਜੀ ਨੇ ਵੀ ਸ੍ਰੀ ਗੁਰੂ ਪ੍ਰਤਾਪ ਸੂਰਜ ਵਿਚ "ਸੌ ਸਾਖੀ" ਦੀ ੬੫ ਵੀਂ ਸਾਖੀ ਦਾ ਹਵਾਲਾ ਦਿੰਦਿਆਂ 'ਗੁਰਿੰਡ ਨਾਮੇ' ਦੀ ਹੀ ਪ੍ਰਸ਼ਟੀ ਕੀਤੀ ਹੈ। ਜਿਵੇਂ :

ਆਲਿਮ ਸਿੰਘ ਬੰਦ ਕਰ ਦੋਇ ॥
ਕਹਿਓ ਕਿ ਦਰਸਨ ਭੀ ਤੁਮ ਹੋਇ ?

ਦੋਹਰਾ : ਗੁਰੂ ਕਹਿਓ ਹਮ ਭੀ ਰਖਹਿੰ ਹ੍ਰਿਦੈ ਭਾਵਨੀ ਸੋਇ ॥
ਸ੍ਰੀ ਅੰਮ੍ਰਿਤਸਰ ਪਹੁੰਚਬੇ ਰਾਮ ਸਰੋਵਰ ਜੋਇ ॥

ਚੌਪਈ : ਬੈਰ ਗਿਆਰ੍ਹਵੀਂ ਜਬ ਹਮ ਆਵਹਿ ॥
ਤਬ ਤੇ ਕੋਇਕ ਹਮ ਲਖ ਪਾਵਹਿ ॥
ਪੰਥ ਖਾਲਸਾ ਖੇਤੀ ਮੇਰੀ ॥ ਕਰੋਂ ਸੰਭਾਰਨ ਹਉਂ ਤਿਸ ਬੇਰੀ ॥

[ਗੁਰਪ੍ਰਤਾਪ ਸੂਰਜ ਪੰਨਾ ੫੬੪੨]

---

16. ਸੋਲਾਂ ਕਲਾ ਧਾਰ ਕੇ, 17. ਪਿੰਡ ਦਾ ਨਾਮ। ਬਾਅਦ ਵਿਚ ਬਦਲ ਗਿਆ ਹੋਵੇਗਾ, 18. ਗਿਆਰ੍ਹਵੇਂ ਗੁਰੂ ਦੀ ਸੰਗਤ ਦੋ ਕਰੋੜ ਹੋਵੇਗੀ, 19. ਖਟ ਮਾਇਨੇ ਛੇ, (ਛੇ ਤੇ ਤਿੰਨ ਨੌਂ) ਮਹੀਨੇ ਗਨਕਾ ਵਿਚ ਗੁਪਤ ਰਹਿਣਗੇ।

ਨੋਟ : ਗੁਰਿੰਡਨਾਮੇ ਵਿਚ ਵੀ ਤੇ ਪੁਰਾਤਨ ਜਨਮ ਸਾਖੀ ਵਿਚ ਨੌਂ ਮਹੀਨੇ ਗਨਕਾ ਵਿਚ ਰਹਿਣਾ ਲਿਖਿਆ ਹੈ।

ਪਿਛੇ ਲਿਖੇ ਇਸ ਆਪਣੇ ਸ੍ਰੀ ਮੁਖਵਾਕ ਨੂੰ ੧੦੫ ਸਾਲ ਗੁਪਤ ਵਾਸ ਰਖ ਕੇ ਜਿਸ ਤਰ੍ਹਾਂ ਪੂਰਾ ਕੀਤਾ ਇਸਦਾ ਹਵਾਲਾ ਸ੍ਰੀਮਾਨ ਸੰਤ ਤਰਨ ਸਿੰਘ ਜੀ ਵਹਿਮੀ ਦੀ ਪੁਸਤਕ "ਨਦੇੜੋਂ ਬਾਅਦ"* ਵਿਚ ਖੁਲਾਸੇ ਨਾਲ ਦਿਤਾ ਗਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਨਦੇੜ ਕੌਤਕ ਤੋਂ ਬਾਅਦ ਲੱਕੜਾਂ ਲਿਆਉਂਦੇ ਇਕ ਸਿਖ ਨੂੰ ਜੰਗਲ ਵਿਚ ਦਰਸ਼ਨ ਦਿਤੇ। ਪੰਜਾਬ ਵਿਚੋਂ ਆਏ ਚਾਰ ਸਾਧੂਆਂ ਨੂੰ ਦਰਸ਼ਨ ਦਿਤੇ। ਭਾਦਰੇ ਦੇ ਰਾਜਿਆਂ, ਰੁਸਤਮ ਰਾਓ ਤੇ ਬਾਲਾ ਰਾਓ ਨੂੰ ਮਰਹਟਿਆਂ ਦੇ ਕਿਲੇ ਸਤਾਰੇ ਵਿਚੋਂ ਮੁਕਤ ਕਰਵਾਇਆ ਤੇ ਮਨਮਾਡ ਜਾ ਛਡਿਆ। ਅਤੇ ਅਜਿਹੇ ਹੋਰ ਕਈ ਕੌਤਕ ਕਰਦਿਆਂ ਅੰਤ ੧੮੬੯ ਵਿਸਾਖ ਸੁਦੀ ਦਸਵੀਂ ਵਾਲੇ ਦਿਨ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਹਰੋਂ ਨਦੀ ਤੇ ਸਿੰਧ ਦਰਿਆ ਦੇ ਸੰਗਮ ਵਿਖੇ ਦਰਸ਼ਨ ਦੇ ਗੁਰਗੱਦੀ ਅਰਪਣ ਕਰਕੇ ਬਚਨ ਕੀਤਾ : ਇਸ ਅਮਾਨਤ ਨੂੰ ਸੰਭਾਲ ਕੇ ਰਖਣਾ, ਠਾਕਰ ਜੀ ਦੇ ਰੂਪ ਵਿਚ ਮੈਂ ਅਮਾਨਤ ਆ ਲਵਾਂਗਾ।

ਇਸ ਗੁਰ ਮਿਲਾਪ ਸੰਬੰਧੀ ਗਿਆਨੀ ਗਿਆਨ ਸਿੰਘ ਜੀ ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਪੰਨੇ ੨੮੧੪ ਤੇ ਇਸ ਪਰਕਾਰ ਲਿਖਦੇ ਹਨ :

ਕਬਿਤ : ਬਾਲਕ ਮ੍ਰਿਗੇਸ਼[1] ਤੇ ਵਿਸ਼ੇਸ਼[2] ਉਪਦੇਸ਼ ਸੁਨ
ਯਦੀ ਨਰਨਾਰੀ ਲੈ ਅਪਾਰੀ ਭਵ[3] ਤੇ ਤਰੇ ॥
ਔਰ ਇਲਹਾਮ ਕਰਤਾਰ ਕਈ ਬਾਰ ਦਯੋ
ਨਾਮ ਦੇ ਉਧਾਰ ਕਰ ਜੀਵਨ ਕਾ ਤੂੰ ਖਰੇ ॥
ਐ ਪੈ ਗੁਰ ਦਸਮ ਦਰਸ ਦੈ ਜੋ ਕਹਿਓ ਤਾਹਿ
ਮੇਰੋ ਅਵਤਾਰ ਅੰਸ[5] ਰਾਮ ਸਿੰਘ ਹਵੈ ਭਰੇ ॥
ਯਾਹਿ ਹਿਤ ਤਾਹਿੰ ਔਰ ਕਾਹਿੰ ਮਾਹਿੰ ਨਾਹਿੰ
ਨਿਜ ਸਕਤਿ ਰਖਾਈ ਗੁਰ ਵਾਕ ਦ੍ਰਿਢ ਥੋ ਧਰੇ ॥

[ਪੰਥ ਪ੍ਰਕਾਸ਼, ਟੀਕਾ ਗਿਆਨੀ ਕਿਰਪਾਲ ਸਿੰਘ, ਪੰਨਾ ੨੮੧੪]

ਏਥੇ ਏਨੀ ਕੁ ਗੱਲ ਦੱਸਣੀ ਬਣਦੀ ਹੈ ਕਿ ਸਿੰਘ ਸਭਈਆਂ ਨੇ ਗਿਆਨੀ ਗਿਆਨ ਸਿੰਘ ਜੀ ਤੋਂ ਪੰਥ ਪ੍ਰਕਾਸ਼ ਦੇ ਅਧਿਕਾਰ ਲੈ ਕੇ "ਕੂਕਿਆਂ ਦੀ ਕਥਾ" ਵਾਲੇ ੨੮ ਕਬਿਤ ਕਢ ਕੇ ਹੀ ਕਈ ਐਡੀਸ਼ਨਾਂ ਛਾਪੀਆਂ। ਧੰਨਵਾਦ ਹੈ ਸ੍ਰੀਮਾਨ ਗਿਆਨੀ ਕ੍ਰਿਪਾਲ ਸਿੰਘ ਜੀ, ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦਾ ਜਿਨ੍ਹਾਂ ਨੇ

---

* ਪੁਸਤਕ 'ਨਦੇੜੋਂ ਬਾਦ' ਮਿਲਣ ਦਾ ਪਤਾ : ਸ੍ਰ. ਸਾਧੂ ਸਿੰਘ ਕਿਸਾਨ, ਪਿੰਡ ਬੁਢੀ ਮਾੜੀ ਡਾ: ਅੰਮ੍ਰਿਤਸਰ ਕਲਾਂ, ਬ੍ਰਾਸਤਾ ਐਲਨਾਬਾਦ, (ਸਰਸਾ) ਹਰਿਆਣਾ।

1. ਸਿੰਘ, 2. ਉੱਤਮ, 3. ਵਡੇ ਸੰਸਾਰ ਸਮੁੰਦਰ ਤੋਂ, 4. ਆਕਾਸ਼ ਬਾਣੀ 5. ਮੇਰਾ ਹੀ ਅਵਤਾਰ।

ਸੰਨ ੧੯੭੮ ਵਿਚ ਟੀਕਾ ਟਿਪਣੀਆਂ ਦੇ ਕੇ ਇਸ ਪੁਸਤਕ ਨੂੰ ਫੇਰ ਛਪਵਾਣ ਲਗਿਆਂ ਕੂਕਿਆਂ ਨਾਲ ਸੰਬੰਧਤ ਕਬਿਤ ਮੁੜ ਤੋਂ ਪ੍ਰਕਾਸ਼ਤ ਕੀਤੇ।

ਬਾਰ੍ਹਵੇਂ ਜਾਮੇ ਸਤਿਗੁਰੂ ਰਾਮ ਸਿੰਘ ਜੀ ਬਾਬਤ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

ਸੋਈ ਨੇਤ[6] ਫੁਰੀ ਆਇ ਸੰਮਤ ਬਹੱਤਰੇ ਮੇ
ਮਾਘ ਸੁਦੀ ਪੰਚਮੀ ਸਵੇਰੇ ਗੁਰਵਾਰ ਕੈ ॥
ਜ਼ਿਲੇ ਲੁਦਿਹਾਣੇ, ਗਾਮ ਭੈਣੀ ਨਾਮ, ਜਾਣੇ ਆਮ
ਅਵਤਰੇ ਰਾਮ ਸਿੰਘ ਕਲਮਲੈਂ ਟਾਰ ਕੈ ॥
ਜਾਤ ਤਰਖਾਣ ਜੱਸਾ ਨਾਮ ਕੇ ਆ ਵੱਸੇ ਘਰ
ਸੱਦਾਂ ਮਾਤ ਸੈਂ ਪ੍ਰਕਾਸੇ ਨਾਮ ਪਰਚਾਰ ਕੈ ॥
ਬਾਲਕ ਹੀ ਪਨ ਮੈ ਥੇ ਈਸ਼ਵਰ ਕੋ ਮਨ ਮੈ ਥੇ
ਧਿਆਵਤੇ ਸਗਨ[8] ਮੈ ਥੇ ਜਨੋ ਕੋ ਸੁਧਾਰ ਕੈ ॥

6. ਹੋਣਹਾਰ। ਈਸ਼ਵਰ ਦੀ ਠਹਿਰਾਈ ਨੀਯਤ।
7. ਜੱਸਾ ਸਿਘ 8. ਸੰਗਤ ਵਿਚ ਸਿਮਰਨ ਕਰਾਉਂਦੇ ਸਨ।

# ਕਰੜੀ ਕਾਰ

ਪਿਛੇ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਬਾਰੇ ਗਿਆਨੀ ਗਿਆਨ ਸਿੰਘ ਜੀ ਦੀ ਲਿਖਤ ਦੇ ਆਏ ਹਾਂ । ਹੁਣ ਪੁਰਾਤਨ ਜਨਮ ਸਾਖੀ ਵਿਚੋਂ ਬਾਰ੍ਹਵੇਂ ਜਾਮੇ ਦਾ ਕੁਝ ਹਵਾਲਾ ਦਿੰਦੇ ਹਾਂ ।

ਸਲੋਕ : ਨਿਰਾਲੰਬ ਅਵਿਲੰਬ ਬਿਬਰਜਤ ਸੂਲੀ ਕਾ ਅਸਵਾਰ ॥
ਜੈ ਜੈ ਕਾਰ ਸਦ ਜਗ ਜਪੈ ਚੜ ਬੋਹਿਥ ਉਤਰੇ ਪਾਰ ॥
ਚੜ ਅਸਵਾਰੀ ਗਧੇ ਕੀ ਤਾਰ ਢਮਕ ਢੋਲ ॥
ਨਾਨਕ ਗੁਰਮੁਖਿ ਤਾਂ ਮਿਲੇ ਜਾਂ ਪੂਰਾ ਹੋਵੇ ਤੋਲ ॥

"ਅਰਥਾਤ, ਭਾਈ ਅਜਿਤਿਆ ਬਾਰ੍ਹਵਾਂ ਜਾਮਾ ਗੁਰੂ ਅਵੇਹਾ ਧਾਰੇਗਾ ਨਿਰਾਲੰਬ, ਭਾਵ ਸਵੈਧੀਨ, ਅਵਿਲੰਬ, ਭਾਵ ਪਾਖੰਡ ਰਹਿਤ, ਅਤੇ ਆਪ ਕੋ ਜਣਾਏਗਾ ਨਹੀਂ । ਸੂਲੀ ਅਸਵਾਰ, ਸੂਲੀ ਕਹੀਏ ਸਬਦ, ਸੋ ਸਬਦ ਪਰ ਚਲੇਗਾ । ਅਤੇ ਜੋ ਉਸਦੇ ਸਬਦ ਪਰ ਚਲੇਗਾ ਤਿੰਨਾਂ ਕੋ ਭੀ ਕਰੜੇ ਮਾਰਗ ਦਸੇਗਾ । ਤਿਸ ਕਰਕੇ ਐਸਾ ਜੈਕਾਰ ਸੰਸਾਰ ਵਿਚ ਹੋਵੇਗਾ ਜਹਾਂ ਤੀਕਰ ਟੁਟਾ ਭਜਾ ਸਿਖ ਸੰਸਾਰ ਵਿਚ ਹੋਵੇਗਾ, ਸਭ ਪੈਰੀ ਜਾਇ ਪਵੇਗਾ । ਸੋ ਸਬਦ ਬੇੜੇ ਪਰ ਚੜ ਕੇ ਪਾਰ ਉਤਰ ਜਾਏਗਾ ।

ਹੁਕਮ ਉਪਦੇਸ਼

"ਭਾਈ ਅਜਿਤਿਆ ਜੋ ਕੋਈ ਗੁਰੂ ਨੂੰ ਮਿਲਦਾ ਹੈ, ਕਿਸ ਕੀ ਨਿਆਈਂ ? ਜੈਸੇ ਕੋਈ ਗਧੇ ਉਪਰ ਚੜਦਾ ਹੈ ਅਤੇ ਪਿਛੇ ਉਸਦੇ ਢੋਲ ਤੁੱਰੇ ਵਜਦੇ ਹੈਨ ਅਤੇ ਸਾਰੇ ਸੰਸਾਰ ਵਿਚ ਖਬਰ ਹੁੰਦੀ ਹੈ ਇਸ ਤਰ੍ਹਾਂ ਸਬਦ ਕੋ ਮਿਲੇਗਾ ਤਾਂ ਸਿਖ ਹੋਵੇਗਾ ਤਾਂ ਗੁਰੂ ਕੇ ਮਨ ਮਾਨੀਏਂ ਗਾ ਤਦ ਸਿਖ ਕਾ ਤੋਲ ਬੋਲ ਪੂਰਾ ਹੋਵੇਗਾ ਜਾਂ ਸਭ ਨਾਲ ਗੁਰੂ ਭਿਜੇ, ਜਿਵੇਂ ਗੁਰੂ ਕਾ ਹੁਕਮ ਤਿਵੇਂ ਹੀ ਚਲੇ ।"

"ਬੱਚਾ ਬਾਰ੍ਹਵਾਂ ਜਾਮਾਂ ਵੀ ਖਰੇ ਕਰੜੇ ਮਾਰਗ ਦਸੇਗਾ । ਜੋ ਕੋਈ ਸਾਰੇ ਸੰਸਾਰ ਕੀ ਫਕੜੀ ਝਲੇਗਾ ਸੋਈ ਉਸ ਮਹਲ ਕੋ ਮਿਲੇਗਾ । ਅਤੇ ਸੰਸਾਰ ਬਹੁਤ ਨਿੰਦਾ ਕਰੇਗਾ । ਗੁਰੂ ਕਾ ਚਲਨ ਵੇਖਕੇ ਦੁਨੀਆਂ ਨਜ਼ਦੀਕ ਨਾ ਆਵਣ ਪਾਏਗੀ ਅਤੇ ਜੋ ਗੁਰੂ ਕੋ ਮਿਲਿਆ ਚਾਹੇਗਾ ਸੋ ਸਾਰੇ ਸੰਸਾਰ ਕੀ ਫਕੜੀ ਸਿਰ ਲਏਗਾ ਤਦ ਗੁਰੂ ਕੋ ਮਿਲੇਗਾ ਜੋ ਤੋਲ ਬੋਲ ਪੂਰਾ ਕਰੇਗਾ । ਜਿਨ੍ਹਾਂ ਕੋਲੋਂ ਏਹ ਕੰਮ ਹੋਇ ਨਾ ਆਵਨਗੇ ਸੰਸਾਰ ਦੀ ਲੱਜਾ ਕੋਲੋਂ ਮਰਨਗੇ । ਸੇ ਨਿਹਫਲ ਰਹੇ । ਓਨ੍ਹਾਂ ਕੋ ਜੋਗ ਗੁਰੂ ਨਾ ਮਿਲਿਆ । ਕੋਰੇ ਹੀ ਰਹੇ । ਸਬਦ ਕਾ ਰੰਗ ਨਾ ਲਗਾ ।"

# ਗੁਰਬਾਣੀ ਇਸੁ ਜਗ ਮਹਿ ਚਾਨਣੁ

ਗੁਰਬਾਣੀ ਸਚ ਮੁਚ ਹੀ ਇਸ ਜੱਗ ਦਾ ਚਾਨਣ ਹੈ ਅਰਥਾਤ ਪ੍ਰਕਾਸ਼ ਰੂਪ ਹੈ ਪਰ ਗੁਰੂ ਦੀ ਕਥਨ ਕੀਤੀ ਹੋਈ ਬਾਣੀ, ਭਾਵ ਸਤਿਗੁਰੂ ਜੀ ਦੇ ਆਖੇ ਹੋਏ ਸ਼ਬਦ। ਪਰ ਅਜ ਕਲ ਮਨਮਤ ਦਾ ਜ਼ੋਰ ਹੈ ਨ, ਇਸ ਲਈ ਗੁਰੂ ਕੇ ਸ਼ਬਦ ਦੀ ਵੀ ਤੋੜ ਮਰੋੜ ਕੇ ਵਰਤੋਂ ਹੁੰਦੀ ਹੈ। 'ਗੁਰਬਾਣੀ ਇਸੁ ਜਗ ਮਹਿ ਚਾਨਣੁ' ਆਖ ਕੇ ਵੀ ਉਪਦੇਸ਼ਕਾਂ ਅਤੇ ਲੇਖਕਾਂ ਨੇ ਹੇਰਾਫੇਰੀ ਕਰ ਜਾਣੀ ਹੈ, ਕਿਉਂਕਿ ਗ੍ਰੰਥ ਸਾਹਿਬ ਜੀ ਦੀ ਗੁਰਤਾ ਦਾ ਸਿਧਾਂਤ ਕਾਇਮ ਕਰਨਾ ਹੈ, ਨਹੀਂ ਤਾਂ, ਕਿਉਂ ਨ ਅਗਲੀ ਅੱਧੀ ਤੁਕ ਵੀ ਪੜ੍ਹੀ ਜਾਇ :

ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥੧॥

[ਸਿਰੀ ਰਾਗੁ ਮਹਲਾ ੩, ਆਦਿ ਗ੍ਰੰਥ, ਪੰਨਾ ੬੭]

ਏਥੇ ਚਾਨਣ ਦਾ ਅਰਥ ਸੂਰਜ ਚੰਦ੍ਰਮਾਂ ਆਦਿਕਾਂ ਦਾ ਚਾਨਣ (ਪ੍ਰਕਾਸ਼) ਜਿਹਾ ਚਾਨਣ ਨਹੀਂ ਕਿੰਤੂ ਅੰਤਸ਼ਕਰਣ ਵਿਚ ਗਿਆਨ ਰੂਪੀ ਚਾਨਣ ਤੋਂ ਭਾਵ ਹੈ। ਅਤੇ ਪਾਠਕ ਜਾਣਦੇ ਹੀ ਹਨ ਕਿ ਗ੍ਰੰਥ ਸਾਹਿਬ ਜੀ ਵਿਚ ਅੰਤਸ਼ਕਰਣ ਹੈ ਨਹੀਂ। ਜਿਥੇ ਅੰਤਸ਼ਕਰਣ ਨਹੀਂ ਉਥੇ ਸੱਤ ਅਸੱਤ ਦਾ ਗਿਆਨ ਨਹੀਂ ਹੋ ਸਕਦਾ ਤੇ ਨਾ ਕਰਾਇਆ ਹੀ ਜਾ ਸਕਦਾ ਹੈ। ਇਹ ਮਨੁਖਾ ਰੂਪ ਵਿਚ ਪ੍ਰਗਟ ਸਤਿਗੁਰੂ ਵਿਚ ਹੀ ਹੁੰਦਾ ਹੈ।

ਪਰ ਇਹ ਚੁੰਚ ਗਿਆਨੀ, ਗੁਰਬਾਣੀ ਦੀ ਅੱਧੀ ਤੁਕ ਨੂੰ ਹੀ ਕਿਉਂ ਪਰਚਾਰਦੇ ਹਨ, ਅਗਲੀ ਅੱਧੀ ਨੂੰ ਕਿਉਂ ਨਹੀਂ ? ਇਸ ਲਈ ਕਿ ਉਹ ਅਜਿਹੇ ਮੌਕਾਪ੍ਰਸਤਾਂ ਨੂੰ ਵਾਰਾ ਨਹੀਂ ਖਾਂਦੀ। ਉਸਦਾ ਅਰਥ ਹੈ (ਪਹਿਲੇ ਅੱਧ ਨੂੰ ਮਿਲਾ ਕੇ) ਗੁਰੂ ਆਪਣੇ ਉਪਦੇਸ਼ ਦੁਆਰਾ ਗਿਆਨ ਪਰਗਟ ਕਰਦੇ ਹਨ, ਪਰ ਜਿਨ੍ਹਾਂ ਤੇ ਗੁਰੂ ਜੀ ਦੀ ਬਖਸ਼ਸ਼ (ਕਰਮ) ਹੋਵੇ ਇਹ ਉਹਨਾਂ ਦੇ ਮਨ ਵਿਚ ਹੀ ਵਸਦਾ ਹੈ।

ਅਜਿਹੀ ਹੇਰਾ ਫੇਰੀ ਵਾਲੇ ਕਥੱਕੜਾਂ ਤੇ ਉਹ ਕਹਾਣੀ ਠੀਕ ਢੁਕਦੀ ਹੈ ਕਿ ਕੋਈ ਜਣਾਂ ਘੜੀ ਮੁੜੀ "ਕੇਤੇ ਲੈ ਲੈ ਮੁਕਰ ਪਾਹਿ' ਜਪੁਜੀ ਦੀ ਤੁਕ ਪੜ੍ਹੀ ਜਾਂਦਾ ਸੀ, ਕਿਸੇ ਦੂਜੇ ਸਮਝਦਾਰ ਨੇ ਆਖਿਆ ਭਲਿਆ ਪੁਰਸ਼ਾ, ਅਗਲੀ ਤੁਕ ਵੀ ਪੜ੍ਹ। ਪਹਿਲਾ ਪ੍ਰੇਮੀ ਕਹਿਣ ਲਗਾ : ਮੇਰੀ ਕੋਈ ਅਗਲੀਆਂ ਤੁਕਾਂ ਦੀ ਜ਼ਿਮੇਂਵਾਰੀ ਹੈ ? ਮੇਰੇ ਕੰਮ ਦੀ ਏਹੋ ਹੈ। ਸੋ ਅਜਿਹੇ ਲੋਕ ਅੱਧੀ ਤੁਕ ਤੇ ਜ਼ੋਰ ਦੇ ਕੇ, ਉਹੋ ਪੜ੍ਹਕੇ, ਅਗਲੀ ਅੱਧੀ ਛੱਡਕੇ ਗੁਰੂਆਂ ਦੇ ਆਸ਼ੇ ਤੇ ਗੁਰਬਾਣੀ ਦਾ ਘੋਰ ਨਿਰਦਾਰ ਕਰਦੇ ਹਨ।

ਏਹੋ ਹਾਲ "ਬਾਣੀ ਗੁਰੂ ਗੁਰੂ ਹੈ ਬਾਣੀ" ਦੀ ਤੁਕ ਦਾ ਹੈ। ਸਾਰੇ ਸਿੰਘ ਸਭਾਈ

ਵਿਚਾਰਾਂ ਦੇ ਲੋਕ ਏਸੇ ਅੱਧ ਤੇ ਜ਼ੋਰ ਦੇਣਗੇ । ਏਦੂੰ ਅਗਲੀ ਡੇਢ ਤੁਕ ਤੋਂ ਕੰਨੀਆਂ ਖਿਸਕਾਣਗੇ । ਪੂਰੀਆਂ ਤੁਕਾਂ ਇਹ ਹਨ :

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥

[ਨਟ ਮਹਲਾ ੪, ਆਦਿ ਗ੍ਰੰਥ, ਪੰਨਾ ੯੮੩]

ਹੁਣ ਇਸਦੇ ਅਰਥ ਕੀਤਿਆਂ ਗੁਰੂ ਦੀ ਮਤ ਸਮਝ ਪਏਗੀ । ਗੁਰੂ ਰਾਮਦਾਸ ਜੀ ਕਥਨ ਕਰਦੇ ਹਨ : ਸਤਿਗੁਰੂ ਦੇ ਬਚਨ ਹੀ ਗੁਰੂ ਹਨ, ਅਤੇ ਗੁਰੂ ਹੀ ਆਪਣੇ ਬਚਨਾਂ ਦੁਆਰਾ ਗੁਰੂ ਰੂਪ ਹਨ, ਸਤਿਗੁਰੂ ਦੇ ਬਚਨਾਂ ਵਿਚ ਹੀ ਅੰਮ੍ਰਿਤ ਹੈ । ਪਰ ਤਾਂ, ਜੇ ਗੁਰੂ ਬਚਨ ਕਰੇ ਅਤੇ ਸੇਵਕ ਉਸਨੂੰ ਮੰਨੇ, ਅਰਥਾਤ ਗ੍ਰਹਿਣ ਕਰੇ, ਪ੍ਰਤਖ ਗੁਰੂ (ਮੌਕੇ ਦਾ ਸਤਿਗੁਰੂ) ਅਜਿਹੇ ਸਿਖ ਦਾ ਪਾਰ ਉਤਾਰਾ ਕਰਦਾ ਹੈ ।

ਨਮੂਨੇ ਦੇ ਤੌਰ ਤੇ ਇਕ ਤੁਕ ਹੋਰ ਪੇਸ਼ ਹੈ, ਜਿਸਨੂੰ ਇਹ ਗਿਆਨੀ ਭਾਈ ਆਪਣੇ ਅਗਿਆਨ ਅਥਵਾ ਚਾਲਾਕੀ ਦੁਆਰਾ ਇਕੋ ਤੁਕ ਤੇ ਜ਼ੋਰ ਦੇ ਅਗੇ ਨਹੀਂ ਜਾਂਦੇ ।

ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥

[ਰਾਮਕਲੀ ਮਹਲਾ ੩, ਅਨੰਦ, ਆਦਿ ਗ੍ਰੰਥ, ਪੰਨਾ ੯੨੨]

ਏਥੇ ਵੀ ਉਹੋ ਹੇਰਾਫੇਰੀ ਕੀਤੀ ਜਾਵੇਗੀ । ਇਹ ਨਹੀਂ ਕਹਿਣਾ ਕਿ ਸਤਿਗੁਰੂ ਦੀ ਬਾਣੀ ਉਚਿਓਂ ਉਚੀ ਅਤੇ ਉਹੋ ਗਾਉਣ ਯੋਗ ਹੈ, ਪਰ ਵਸਦੀ ਉਨ੍ਹਾਂ ਹਿਰਦਿਆਂ ਵਿਚ ਹੈ ਜਿਨ੍ਹਾਂ ਉਤੇ ਸਤਿਗੁਰੂ ਜੀ ਦੀ ਬਖਸ਼ਸ਼ ਦੀ ਨਜ਼ਰ ਹੋਵੇ ।

ਗੁਰੂ ਬਿਨਾ ਬਖਸ਼ਸ਼ ਦੀ ਨਜ਼ਰ ਕਿਸਦੀ ਹੋ ਸਕਦੀ ਹੈ ? ਨਿਰਗੁਣ ਦੀ ਨਦਰ ਨਹੀਂ ਹੋ ਸਕਦੀ,ਇਹ ਤਾਂ ਸਰਗੁਣ, ਸਾਕਾਰ ਬ੍ਰਹਮ ਅਰਥਾਤ ਅੱਖਾਂ ਵਾਲੇ ਸਤਿਗੁਰੂ ਦੀ ਹੀ ਹੋ ਸਕਦੀ ਹੈ । ਬਖਸ਼ਸ਼ ਦੀ ਨਦਰ ਅੰਤਸ਼ਕਰਣ ਅਤੇ ਅੱਖਾਂ ਦੁਆਰਾ ਹੀ ਹੋਣ ਯੋਗ ਹੈ ।

ਅਜਿਹੀਆਂ ਬਹੁਤ ਸਾਰੀਆਂ ਅਧੂਰੀਆਂ ਤੁਕਾਂ ਪੜ੍ਹ ਕੇ ਅੱਜ ਕਲ ਦੇ ਗਿਆਨੀ ਦੂਜਿਆਂ ਨੂੰ ਅਗਿਆਨ ਦਾ ਅਨ੍ਹੇਰਾ ਬਖ਼ਸ਼ਦੇ ਹਨ । ਗੁਰੂ ਮਤ, ਗੁਰੂ ਬਾਣੀ ਦਾ ਇਨ੍ਹਾਂ ਨਾਲ ਕੋਈ ਲਾਗਾ ਦੇਗਾ ਨਹੀਂ ।

ਇਕ ਗੱਲ ਹੋਰ ਵੀ ਹੈ । ਜੇ ਗ੍ਰੰਥ ਸਾਹਿਬ ਦੀ ਗੁਰਤਾ ਦਾ ਅਜਿਹੀਆਂ ਤੁਕਾਂ ਹੀ ਆਧਾਰ ਹਨ ਤਾਂ ਵਿਚਾਰਨਾ ਪਵੇਗਾ ਕਿ ਗੁਰੂ ਅਰਜਨ ਦੇਵ ਜੀ ਤੋਂ ਮਗਰੋਂ ਬਾਕੀ ਦੇ ਗੁਰੂਆਂ ਦੀ ਕੀ ਲੋੜ ਸੀ ? ਚੌਥੇ ਸਤਿਗੁਰੂ ਜੀ ਤੋਂ ਪਿਛੋਂ ਜਦੋਂ ਆਦਿ ਗ੍ਰੰਥ ਜੀ ਦੀ ਬੀੜ ਦਾ ਸੰਚਯ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿਆਰ ਕਰ ਦਿਤਾ ਸੀ ਤਾਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਗੁਰਤਾ ਅਰਪਨ ਕਿਉਂ ਕੀਤੀ ? ਜੇ ਸ੍ਰੀ ਗ੍ਰੰਥ ਸਾਹਿਬ ਜੀ ਪੂਰੇ ਗੁਰੂ ਦਾ ਪਾਰਟ ਅਦਾ ਕਰ ਸਕਦੇ ਸਨ ਤਾਂ ਜੋ ਕਾਰਨਾਮੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਜੰਗਾਂ ਯੁਧਾਂ ਦੇ ਕੀਤੇ ਹਨ ਇਹ ਸ੍ਰੀ ਗ੍ਰੰਥ ਸਾਹਿਬ ਜੀ ਹੀ ਕਰ ਲੈਂਦੇ ਤੇ ਇਕ ਰਿਕਾਰਡ ਬਣ ਜਾਂਦਾ । ਸ਼ਬਦ ਗੁਰੂ ਸਰਬ ਕਲਾ ਸਮਰਥ ਹਨ ਕਿਸੇ ਦੇਹਧਾਰੀ ਨੂੰ

ਬਾਣੀ ਗੁਰੂ ਦਾ ਅਰਥ - ਗ੍ਰੰਥ ਗੁਰਤਾ ਕਦਾਚਿਤ ਨਹੀਂ.

ਗੁਰੂ ਜੀ ਗੁਰੂ ਗਰੀਬ ਨੂੰ
(ਗੁ:ਰਾ:) ਗੁਰਗੱਦੀ ਸੌਂਪ ਕੇ ਜੋਤੀ ਜੋਤ ਸਮਾਂ ਜਾਂਦੇ ਹੈਨ ਫਿਰ ਪੰਜਵੇਂ

ਅਗੇ ਵਾਸਤੇ ਗੁਰੂ ਸਦੌਣ ਦੀ ਜੁਰਤ ਹੀ ਨਾ ਪੈਂਦੀ, ਗੁਰਬਾਣੀ ਵਿਚੋਂ ਜਿੰਨੀਆਂ ਵੀ ਪੰਗਤੀਆਂ ਸ੍ਰੀ ਗ੍ਰੰਥ ਜੀ ਨੂੰ ਗੁਰੂ ਸਿਧ ਕਰਨ ਵਾਸਤੇ ਇਹ ਪੁਜਾਰੀ ਲੋਕ ਵਰਤਦੇ ਹਨ, ਏਹ ਸਾਰੀਆਂ ਹੀ ਤੀਜੀ ਜਾਂ ਚੌਥੀ ਪਾਤਸ਼ਾਹੀ ਦੀਆਂ ਮੁਖਵਾਕ ਹਨ, ਅਤੇ ਪੰਜਵੇਂ ਗੁਰੂ ਜੀ ਨੇ ਇਸ ਨੂੰ ਸੰਚਯ ਵੀ ਕਰ ਦਿਤਾ। ਫੇਰ ਪੰਜ ਗੁਰੂ, ਏਸ ਸ਼ਬਦ ਗੁਰੂ ਦੇ ਹੁੰਦਿਆਂ, ਹੋਣ ਦੀ ਕੀ ਲੋੜ ਸੀ। ਸਭ ਤੋਂ ਵੱਧ ਪ੍ਰਮਾਣ ਅਨਜਾਣ ਲੋਕਾਂ ਦੀ ਨਿਗਾ ਵਿਚ, ਬਾਣੀ ਗੁਰੂ ਗੁਰੂ ਹੈ ਬਾਣੀ, ਵਾਲਾ ਹੀ ਪਾਏਦਾਰ ਪ੍ਰਤੀਤ ਹੁੰਦਾ ਹੈ। ਜੇ ਏਸ ਪ੍ਰਮਾਣ ਨੂੰ ਵੱਧ ਤੋਂ ਵੱਧ ਸ਼ਬਦ ਗੁਰੂ ਦੇ ਦਾਹਵੇਦਾਰਾਂ ਦੇ ਹਕ ਵਿਚ ਹੀ ਮੰਨਤਾ ਦੇਈਏ ਤਾਂ ਇਸ ਦਾ ਏਹੋ ਅਰਥ ਲਗ ਸਕਦਾ ਹੈ ਕਿ, ਬਾਣੀ ਗੁਰੂ, ਦਾ ਭਾਵ ਹੋਵੇਗਾ ਗੁਰੂ ਕੀ ਬਾਣੀ। ਗੁਰੂ ਹੈ ਬਾਣੀ, ਦਾ ਭਾਵ, ਗੁਰੂ ਰੂਪ ਹੈ, ਇਸ ਦਾ ਜੋੜ ਏਹ ਹੋਵੇਗਾ—ਗੁਰੂ ਕੀ ਬਾਣੀ ਗੁਰੂ ਰੂਪ ਹੈ। ਅਤੇ ਇਤਿਹਾਸ ਵਿਚੋਂ ਵੀ ਅੰਗਰੇਜ਼ ਦੇ ਔਣ ਤੋਂ ਪਹਿਲਾਂ ਇਸ ਤੋਂ ਵੱਧ ਕੋਈ ਮਾਨਤਾ ਨਹੀਂ ਮਿਲਦੀ। ਪਿਛੋਂ ਹੀ ਅੰਗਰੇਜ਼ ਨੇ ਪੁਜਾਰੀਆਂ ਨਾਲ ਮਿਲ ਕੇ ਬਾਣੀ ਨੂੰ ਗੁਰੂ ਮਨੌਣ ਦੀ ਥਿਊਰੀ ਘੜੀ ਸੀ, ਸੋ ਗੁਰੂ-ਰੂਪ ਦਾ ਖਿਤਾਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਈਆਂ ਸਿਖਾਂ ਨੂੰ ਬਖਸ਼ਿਆ ਪਰ ਅਰਦਾਸ ਤਾਂ ਸ਼ਬਦ ਗੁਰੂ ਪ੍ਰਚਾਰਣ ਵਾਲੇ ਵੀ ਦਸਾਂ ਗੁਰੂਆਂ ਦੀ ਹੀ ਕਰਦੇ ਹਨ। ਬਾਕੀ ਗੁਰੂ ਰੂਪਾਂ ਨੂੰ ਕਿਸੇ ਗੁਰੂ ਨਹੀਂ ਮੰਨਿਆ। ਫਿਰ ਸ੍ਰੀ ਗ੍ਰੰਥ ਸਾਹਿਬ ਨੂੰ ਜੇ ਗੁਰੂ ਜੀ ਨੇ ਮੇਰਾ ਰੂਪ ਸਮਝਣਾ ਕਹਿ ਦਿਤਾ ਸੀ ਤਾਂ ਅਲੋਕਾਰ ਕੀ ਹੋ ਗਿਆ। ਅਗੇ ਪੜ੍ਹ ਲਵੋਗੇ ਕਿਸ ਨੂੰ ਸ੍ਰੀ ਗ੍ਰੰਥ ਸਾਹਿਬ ਨਾਲੋਂ ਵੀ ਮੇਰਾ ਰੂਪ ਕਹਿਕੇ ਵੱਧ ਉਪਮਾ ਦਿਤੀ ਸੀ।

ਗੁ: ਅਰਜਨ ਦੇਵ ਜੀ ਗੁਰੂ ਕਿਵੇਂ

ਗੁਰਬਾਣੀ ਦੇ ਆਸ਼ੇ ਨੂੰ ਮੁਖ ਰਖ ਕੇ "ਬਾਣੀ ਗੁਰੂ ਗੁਰੂ ਹੈ ਬਾਣੀ" ਦਾ ਅਰਥ

'ਬਾਣੀ ਗੁਰੂ' ਦਾ ਅਰਥ ਹੈ, ਗੁਰੂ ਕੀ ਬਾਣੀ। 'ਗੁਰੂ ਹੈ ਬਾਣੀ' ਦਾ ਅਰਥ ਹੈ 'ਵਡੀ ਹੈ ਬਾਣੀ' 'ਵਿਚ ਬਾਣੀ ਅੰਮ੍ਰਿਤ ਸਾਰੇ' ਦਾ ਅਰਥ ਹੈ, ਇਸ ਬਾਣੀ ਵਿਚ ਅੰਮ੍ਰਿਤ ਰੂਪੀ ਆਤਮਗਿਆਨ ਹੈ।

'ਗੁਰ ਬਾਣੀ ਕਹੈ' ਦਾ ਅਰਥ ਹੈ ਗੁਰਬਾਣੀ ਦਾ ਭਾਵ,ਏਥੇ 'ਕਹੈ' ਦਾ ਅਰਥ, ਭਾਵ ਕਰਨਾ ਪਵੇਗਾ, ਕਿਉਂਕਿ ਕਹਿਣ ਸ਼ਕਤੀ ਬਾਣੀ ਵਿਚ ਨਹੀਂ ਹੈ। 'ਸੇਵਕ ਜਨ ਮਾਨੈ' ਦਾ ਅਰਥ ਹੈ, ਸੇਵਕ ਗੁਰਬਾਣੀ ਦੇ ਭਾਵ ਨੂੰ ਮੁਖ ਰਖੇ ਅਤੇ ਉਸ ਅਨੁਸਾਰ ਚਲੇ ਤਾਂ ਫਿਰ 'ਪ੍ਰਤੱਖ ਗੁਰੂ ਨਿਸਤਾਰੇ' ਦਾ ਅਰਥ ਹੈ, ਉਸਦਾ ਧਾਰਨ ਕੀਤਾ ਮੌਕੇ ਦਾ ਪੂਰਾ ਗੁਰੂ ਦੇਹਧਾਰੀ ਉਸਦਾ ਨਿਸਤਾਰਾ ਕਰਾ ਦੇਂਦਾ ਹੈ।

ਸ਼ੰਕਾ : ਏਥੇ ਬਾਣੀ ਗੁਰੂ ਦਾ ਅਰਥ ਗੁਰੂ ਕੀ ਬਾਣੀ ਕਿਉਂ ਕੀਤਾ ਹੈ ?

ਸਮਾਧਾਨ : ਜਿਵੇਂ ਕਾਵਿ ਨੂੰ ਸਹੀ ਉਚਾਰਣ ਵਾਸਤੇ ਗੁਰੂ ਸ਼ਬਦ ਨੂੰ ਸ਼ਬਦ ਗੁਰੂ, ਬਾਣੀ ਵਿਚ ਲਿਖਿਆ ਮਿਲਦਾ ਹੈ ਏਵੇਂ ਹੀ ਗੁਰੂ ਕੀ ਬਾਣੀ ਨੂੰ, ਬਾਣੀ ਗੁਰੂ ਲਿਖਣਾ ਪਿਆ ਹੈ।

ਸ਼ੰਕਾ : 'ਗੁਰੂ ਹੈ ਬਾਣੀ' ਨੂੰ, ਵਡੀ ਹੈ ਬਾਣੀ ਕਿਉਂ ਅਰਥਿਆ ਹੈ ?

ਸਮਾਧਾਨ : ਬਾਣੀ ਵਿਚ ਵੀ ਤੇ ਹੋਰ ਗ੍ਰੰਥਾਂ ਵਿਚ ਵੀ ਬਹੁਤ ਥਾਈਂ ਗੁਰੂ ਪਦ ਦਾ ਅਰਥ ਵਡਾ (ਮੁਖੀ) ਕੀਤਾ ਮਿਲਦਾ ਹੈ ।

ਯਥਾ : ਗੁਰੂ ਮੁਖੁ ਦੇਖਿ ਗਰੂ ਸੁਖੁ ਪਾਇਯਉ,

ਵੱਡਾ - [ਸਵਈਯੇ ਮਹਲੇ ਚੌਥੇ ਕੇ, ਪੰਨਾ ੧੪੦੦]

ਭਾਵ : ਗੁਰੂ ਦਾ ਮੁਖ ਵੇਖ ਕੇ ਵਡੇ ਸੁਖ ਦੀ ਪ੍ਰਾਪਤੀ ਹੋਈ ਹੈ। ਵਡਾ ਸੁਖ ਕੀ ਹੈ ? ਆਤਮ ਸੁਖ । ਬਾਗੜੀ ਬੋਲੀ ਵਿਚ ਗੁਰੂ ਜੀ ਨੂੰ ਗਰੂ ਜੀ ਕਹਿੰਦੇ ਹਨ, ਏਥੇ ਵੀ ਗੁਰੂ ਦਾ ਅਰਥ ਵਡਾ ਹੈ ।

ਯਥਾ : ਨਾਨਕ ਗੁਰੂ ਗੁਰੂ ਹੈ ਮੈਂ ਸਤਿਗੁਰੁ ਸਰਨਿ ਮਿਲਾਵੈਗੋ ॥ [ਪੰਨਾ ੧੩੧੦]

ਭਾਵ : ਗੁਰੂਆਨ ਗੁਰੂ, ਵਡਾ ਗੁਰੂ, ਏਥੇ ਵੀ ਗੁਰੂ ਦਾ ਅਰਥ ਵਡਾ ਹੈ,ਮੁਖੀ ਹੈ ।

'ਗੁਰ ਮਿਲ ਗੁਰੁ ਸੁਖ ਪਾਈ, ਭਾਵ ਵਡਾ ਸੁਖ ਪ੍ਰਾਪਤ ਕੀਤਾ ।

ਭਾਵ : ਗੁਰ ਨੂੰ ਮਿਲਣੇ ਸੇ ਆਤਮ ਸੁਖ ਦੀ ਪ੍ਰਾਪਤੀ ਹੋਈ ।

ਯਥਾ : ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗਾਵੈ ॥ [ਪੰਨਾ ੮੩੧]

ਭਾਵ : ਓਹੋ ਹੀ ਨਰ ਵਡਾ ਹੈ ਜੋ ਪ੍ਰਭੂ ਦੇ ਗੁਣ ਗਾਉਂਦਾ ਹੈ ।

ਯਥਾ : ਸਲੋਕ ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤ ॥ [ਪੰਨਾ ੮]

ਭਾਵ : ਜਗਤ ਸਮਗ੍ਰੀ ਪੰਜਾਂ ਤੱਤਾਂ ਵਿਚੋਂ ਪਵਣ (ਪ੍ਰਾਣ) ਮੁਖੀ (ਵਡਾ) ਹੈ ਏਥੇ ਵੀ ਗੁਰੂ ਦਾ ਅਰਥ ਵਡਾ ਹੈ ।

ਯਥਾ : ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆਂ ਸਿਰਿ ਬਾਣੀ ॥ [ਪੰਨਾ ੯੨੦]

ਭਾਵ : ਇਸ ਪੰਗਤੀ ਵਾਂਗ ਹੀ, 'ਗੁਰੂ ਹੈ ਬਾਣੀ' ਜਾਨਣੀ ।

ਵੇਦਾਂਤ ਸਿਧਾਂਤ ਮਤ ਅਨੁਸਾਰ :

ਲਘ ਗੁਰੂ ਗੁਰੂ ਲਘ ਹੋਤ ਹੈ ਬਿਰਤ ਹੇਤ ਉਚਾਰ ॥
ਰੂ ਹ੍ਵੈ ਅਰੁ ਕੀ ਠੌਰ ਮੈ ਅਬ ਕੀ ਠੌਰ ਬਕਾਰ ॥

[੬ਵੀਂ ਤਰੰਗ, ਵਿਚਾਰ ਸਾਗਰ]

ਭਾਵ ਹੈ ਛੰਦ ਦਾ ਉਚਾਰਣ ਸਹੀ ਰਖਣ ਵਾਸਤੇ, ਜਾਂ ਪੰਗਤੀ ਛੋਟੀ ਤੋਂ ਵਡੀ ਕਰਨ ਵਾਸਤੇ ਜਾਂ ਵਡੀ ਤੋਂ ਛੋਟੀ ਰਖਣ ਹੇਤੂ ਅਰੁ ਦੀ ਜਗਾ ਰੁ ਹੀ ਲਿਖ ਦੇਂਦੇ ਹਨ ਜਾਂ ਅਬ ਦੀ ਜਗਾ ਬ ਹੀ ਲਿਖ ਕੇ ਪੰਗਤੀ ਨੂੰ ਸਹੀ ਰਖ ਲੈਂਦੇ ਹਨ । ਏਥੇ ਵੀ ਗੁਰੂ ਦਾ ਅਰਥ ਵਡਾ ਹੈ ।

ਏਨ੍ਹਾਂ ਗੁਰਪ੍ਰਮਾਣਾਂ ਦਵਾਰਾ 'ਗੁਰੂ ਹੈ ਬਾਣੀ' ਦਾ ਅਰਥ ਵਡਾ ਹੈ ।

ਸ਼ੰਕਾ : 'ਪ੍ਰਤਖ ਗੁਰੂ' ਦਾ ਅਰਥ ਮੌਕੇ ਦਾ ਦੇਹਧਾਰੀ ਗੁਰੂ ਕਿਵੇਂ ਬਣਾਉਂਦੇ ਹੋ ?

ਸਮਾਧਾਨ : ਪ੍ਰਤਖ ਗੁਰੂ ਦਾ ਅਰਥ ਵੀ ਗੁਰਬਾਣੀ ਅਨੁਸਾਰ ਹੀ ਮੌਕੇ ਦਾ

ਪ੍ਰਾਸ

ਦੇਹਧਾਰੀ ਗੁਰੂ ਬਣਦਾ ਹੈ। ਪ੍ਰਤਖ ਗੁਰੂ ਗੁਰਬਾਣੀ ਵਿਚ ਦੇਹਧਾਰੀ ਗੁਰੂ ਨੂੰ ਹੀ ਆਖਿਆ ਜਾਂਦਾ ਰਿਹਾ ਹੈ।

ਗੁਰਬਾਣੀ ਸਾਡਾ ਵਿਧਾਨ ਹੈ ਇਸ ਤੋਂ ਪਾਸੇ ਨਹੀਂ ਜਾਣਾ। ਬਾਣੀ ਵਿਚੋਂ ਹੀ ਸਿਧ ਕਰਦੇ ਹਾਂ :

ਪ੍ਰਤਖ, ਪਰਗਟ, ਵਿਦਮਾਨ, ਏਹ ਤਿੰਨੇ ਸ਼ਬਦ ਇਕੋ ਅਰਥੀਏ ਹਨ।

੧ ਯਥਾ : ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ ॥
[ਪੰਨਾ ੩੦੮ ਆਦਿ ਸ੍ਰੀ ਗ੍ਰੰਥ ਸਾਹਿਬ ਜੀ]

੨ ਯਥਾ : ਸਤਿਗੁਰੂ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥
[ਪੰਨਾ ੧੨੬੪]

੩ ਯਥਾ : ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥
ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥
[ਪੰਨਾ ੯੨੩, ਸਦ]

੪ ਯਥਾ : ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖੵ ਹਰਿ ॥
[ਪੰਨਾ ੧੪੦੯]

੫ ਯਥਾ : ਪਰਤਖਿ ਦੇਹ ਪਾਰਬ੍ਰਹਮੁ ਸੁਆਮੀ ਆਦਿ ਰੂਪਿ ਪੋਖਣ ਭਰਣੰ ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥
[ਪੰਨਾ ੧੪੦੧, ਸਵਈਯੇ ਮਹਲੇ ਚੌਥੇ ਕੇ]

ਯਥਾ : ਬਿਦ੍ਮਾਨ ਗੁਰਿ ਆਪਿ ਥਪੵਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ ॥
[ਪੰਨਾ ੧੪੦੪]

ਯਥਾ : ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰ ਪਾਰਬ੍ਰਹਮ ॥
[ਪੰਨਾ ੧੩੯੭]

ਉਪ੍ਰੋਕਤ ਪ੍ਰਮਾਣਾਂ ਦੇ ਅਰਥ ਸਪਸ਼ਟ ਹਨ, ਕਰਨ ਦੀ ਲੋੜ ਨਹੀਂ।

ਅਸ ਸੋ ਏਸ ਤਰ੍ਹਾਂ 'ਪਰਤਖ ਗੁਰੂ ਨਿਸਤਾਰੇ' ਦਾ ਅਰਥ ਮੌਕੇ ਦਾ ਦੇਹਧਾਰੀ ਗੁਰੂ ਹੀ ਪਾਰਉਤਾਰਾ ਕਰਦਾ, ਸ਼ਹੀ ਬੈਠਦਾ ਹੈ। ਉਪ੍ਰੋਕਤ ਪ੍ਰਮਾਣਾਂ ਦਾ ਏਹੋ ਆਸ਼ਾ ਹੈ ਕਿਉਂਕਿ ਅੰਮ੍ਰਿਤ ਬਚਨ ਸੁਣਾਵੈ, ਬਹਿ ਰਾਜ ਆਪ ਟਿਕਾਇਆ, ਗੁਰ ਅਰਜਨ ਪਰਤਖ ਹਰਿ, ਪਰਤਖ ਦੇਹ ਪਾਰਬ੍ਰਹਮ, ਏਹ ਸਾਰੇ ਇਸ਼ਾਰੇ ਦੇਹਧਾਰੀ ਮੌਕੇ ਦੇ ਗੁਰੂ ਪਰ ਘਟਦੇ ਹਨ। ਜੇ 'ਬਾਣੀ ਗੁਰੂ ਗੁਰੂ ਹੈ ਬਾਣੀ'ਦਾ ਅਰਥ (ਬਾਣੀ ਗੁਰੂ) ਕਰੀਏ ਤਾਂ ਇਸ ਪੁਸਤਕ ਵਿਚ ਦਿਤੇ ਗੁਰਬਾਣੀ ਦੇ ਪ੍ਰਮਾਣਾਂ ਸਾਰਿਆਂ ਦੀ ਵਿਰੋਧਤਾ ਹੁੰਦੀ ਹੈ ਤੇ ਕੋਈ ਸਧਾਰਣ ਵਿਦਵਾਨ ਵੀ ਲਗਦੇ ਚਾਰੇ ਏਵੇਂ ਨਹੀਂ ਕਰਦਾ ਕਿ ਉਸ ਦੀ ਰਚਨਾ ਵਿਚ ਕਿਤੇ ਉਲਟ ਤੇ ਕਿਤੇ ਪੁਲਟ ਲਿਖਿਆ ਜਾਵੇ। ਭਾਵ ਆਪਣੀ ਆਪ ਹੀ ਵਿਰੋਧਤਾ ਕੀਤੀ ਜਾਵੇ। ਫਿਰ ਸਮਰਥ ਸਤਿਗੁਰੂ ਦੀ ਬਾਣੀ ਵਿਚ ਤਾਂ ਏਸ ਸ਼ਕ ਦੀ ਗੁੰਜਾਇਸ਼ ਹੀ ਨਹੀਂ।

ਬਾਣੀ ਗੁਰੂ ਗੁਰੂ ਹੈ ਬਾਣੀ ਨਾਲ ਮਿਲਦੇ ਪ੍ਰਮਾਣ ਬਾਣੀ ਵਿਚ ਬਹੁਤ ਹਨ, ਤੇ ਜਿਵੇਂ ਇਸਦੀ ਪਿਛਲੀ ਅਧੀ ਤੁਕ ਸਪਸ਼ਟੀਕਰਣ ਕਰ ਦੇਂਦੀ ਹੈ ਕਿ (ਪ੍ਰਤਖ ਗੁਰੂ ਨਿਸਤਾਰੇ) ਇਵੇਂ ਹੀ ਉਹ ਪ੍ਰਮਾਣ ਵੀ ਪਿਛਲੀ ਤੁਕ ਵਿਚ ਏਹੋ ਸਿਧ ਕਰ ਦੇਂਦੇ ਹਨ ਕਿ ਪੂਰੇ ਗੁਰੂ ਦਵਾਰਾ ਹੀ ਬਾਣੀ ਵਿਚਾਰਨੇ ਸੇ ਫਲੀਭੂਤ ਹੁੰਦੀ ਹੈ। ਵਰਨਾ ਮਨੁੱਖ ਦੇ ਹਿਰਦੇ ਵਿਚ ਵਸਦੀ ਨਹੀਂ। ਸਤਿਗੁਰ ਦੀ ਬਖ਼ਸ਼ਸ਼ ਦਵਾਰਾ ਹੀ ਵਸਦੀ ਹੈ। ਹੇਠ ਲਿਖੇ ਪ੍ਰਮਾਣਾਂ ਦੁਆਰਾ ਸਿਧ ਹੈ, ਪਹਿਲੀ ਪੰਗਤੀ ਬਾਣੀ ਦੀ ਵਿਸ਼ੇਸ਼ਤਾ ਜਣੌਂਦੀ ਹੈ ਅਤੇ ਦੂਸਰੀ ਨਾਲ ਹੀ ਸਪੱਸ਼ਟ ਕਰ ਦੇਂਦੀ ਹੈ ਕਿ ਸਤਿਗੁਰ ਨੂੰ ਮਿਲਕੇ।

ਯਥਾ : 'ਅੰਮ੍ਰਿਤ ਸਬਦ ਅੰਮ੍ਰਿਤ ਹਰਿ ਬਾਣੀ' ਅਗਲੀ ਪੰਗਤੀ ਸਪਸ਼ਟ ਕਰਦੀ ਹੈ
'ਸਤਿਗੁਰਿ ਸੇਵਿਐ ਰਿਦੈ ਸਮਾਣੀ।' [ਪੰਨਾ ੧੧੯]

ਯਥਾ : ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥

ਭਾਵ : ਗੁਰੂ ਕੀ ਬਾਣੀ ਗਾਵੋ (ਪੜ੍ਹੋ) ਏਹ ਬਾਣੀਆਂ ਵਿਚੋਂ ਵਡੀ ਬਾਣੀ ਹੈ, ਮੁਖੀ ਬਾਣੀ ਹੈ। ਸਤਿਗੁਰ ਸੇਵੇ ਤਿਨਕੀ ਬਾਣੀ ਮਨੀ ਹੋਇ

ਸਪਸ਼ਟੀਕਰਣ : ਜਿਨ ਕਉ ਨਦਰਿ ਕਰਮੁ ਹੋਵੈ ਹਿਰਦੇ ਤਿਨਾ ਸਮਾਣੀ ॥
[ਅਨੰਦ ਸਾਹਿਬ, ਪੰਨਾ ੯੨੦]

ਭਾਵ : ਜਿਨਾਂ ਤੇ ਸਤਿਗੁਰ ਦੀ ਬਖ਼ਸ਼ਸ਼ ਦੀ ਨਦਰ ਹੋਵੇ, ਓਨ੍ਹਾ ਦੇ ਹਿਰਦੇ ਵਿਚ ਸਮਾਂਦੀ (ਵਸਦੀ) ਹੈ।

ਯਥਾ : ਸਿਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥
ਸਪਸ਼ਟੀਕਰਣ : ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥
ਸਤਿਗੁਰ ਨੂੰ ਸਭੋਕੇ ਵੇਖੰਦਾ - - - - - [ਪੰਨਾ ੬੬੯]

ਅਰਥ ਸਪਸ਼ਟ ਹੈ।

ਯਥਾ : ਹਰ ਜੀਉ ਸਚਾ ਸਚੁ ਹੈ ਸਚੀ ਗੁਰ ਬਾਣੀ ॥

ਭਾਵ : ਹਰ ਜੀ ਸਚ ਹੈ ਤੇ ਸਦਾ ਸੱਤ ਹੈ ਤੇ ਉਸ ਨੂੰ ਜਨਾਉਣ ਵਾਲੀ ਬਾਣੀ ਵੀ ਸੱਚੀ ਹੈ।

ਸਪਸ਼ਟੀਕਰਣ : ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜਿ ਸਮਾਣੀ ॥
[ਪੰਨਾ ੫੧੫]

ਪਰ ਇਸ ਸਚ ਦੀ ਪਛਾਣ ਸਤਿਗੁਰ ਤੋਂ ਹੀ ਹੁੰਦੀ ਹੈ ਤਾਂ ਸਚ ਵਿਚ ਸਹਿਜੇ ਹੀ ਸਮਾ ਜਾਂਈਦਾ ਹੈ।

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥ [ਅਨੰਦ ਸਾਹਿਬ]

ਏਸ ਪੰਗਤੀ ਵਿਚ ਤਿੰਨ ਵੇਰਾਂ ਪ੍ਰੋੜ੍ਹਤਾ ਕੀਤੀ ਹੈ ਕਿ ਸਿਮ੍ਰਤ ਸ਼ਾਸਤ੍ਰਾਂ ਨੂੰ ਪੜ੍ਹ ਕੇ

ਪੁੰਨ ਪਾਪ ਦੀ ਹੀ ਵਿਚਾਰ ਹ ਸਕਦੀ ਹੈ । ਸਤਿਗੁਰੂ ਤੋਂ ਬਿਨਾ (ਤਤ ਵਸਤੂ) ਜੋ ਸਾਡਾ ਵਾਸਤਵ ਸਰੂਪ ਹੈ ਓਸ ਦੀ ਸਾਰ ਨਹੀਂ ਜਾਣੀ ਜਾਂਦੀ ।

ਇਸ ਵਿਸ਼ੇ ਦੇ ਪ੍ਰਮਾਣ ਇਸ ਪੁਸਤਕ ਦੇ ਅਰੰਭ ਵਿਚ ਹੀ ਬਹੁਤ ਦਿੱਤੇ ਹਨ, ਹੋਰ ਲੋੜ ਨਹੀਂ । ਜੇ ਕੋਈ ਅਜੇ ਵੀ ਬਾਦੀ ਬਾਦ ਫੈਲਾਵੇ ਤਾਂ ਫਿਰ ਸਮਝੋ ਕਿ ਇਹ ਗੁਰਬਾਣੀ ਨੂੰ ਗੁਰੂ ਸਿਧ ਨਹੀਂ ਕਥਦਾ, ਸਗੋਂ ਗੁਰਬਾਣੀ ਦੀ ਹੀ ਵਿਰੋਧਤਾ ਕਰਦਾ ਹੈ ਤੇ ਨਿਰਾਦ੍ਰੀ ਕਰਦਾ ਹੈ ।

ਖਾਸ ਹੁਣ ਪੜ੍ਹੋ ਕਿ ਗੁਰਬਾਣੀ ਨੂੰ ਹੀ ਗੁਰੂ ਜੀ ਨੇ ਮੇਰਾ ਰੂਪ ਸਮਝਨਾ ਕਿਹਾ ਸੀ ਕਿ ਸਗੋਂ ਹੋਰ ਕਈ ਸਿੱਖਾਂ ਨੂੰ ਗੁਰਬਾਣੀ ਨਾਲੋਂ ਵੀ ਵਧ ਦਰਜਾ ਗੁਰੂ ਮੰਨਣ ਦਾ ਹੀ ਦੇ ਦਿਤਾ ਸੀ ਪਰ ਉਹਨਾਂ ਨੂੰ ਤਾਂ ਗਿਆਰ੍ਹਵਾਂ ਗੁਰੂ ਕਿਸੇ ਨਹੀਂ ਸਥਾਪਤ ਕੀਤਾ । ਸ੍ਰੀ ਗ੍ਰੰਥ ਸਾਹਿਬ ਦੀ ਪੂਜਾ ਦੇ ਚਸ਼ਕੇ ਸਦਕਾ ਹੀ ਧੀਰ ਮਲ ਗੁਰੂ ਸਾਹਿਬਾਂ ਤੋਂ ਵਖਰਾਂ ਹੋ ਬੈਠਾ ਸੀ ਕਿਉਂਕਿ ਸ੍ਰੀ ਗ੍ਰੰਥ ਸਾਹਿਬ ਜੀ ਧੀਰ ਮਲ ਦੇ ਸੇਵਾ ਸਪੁਰਦ ਸੀ ਪਰ ਓਸ ਵੇਲੇ ਪ੍ਰਤਖ ਸਤਿਗੁਰੂ ਸਿੱਖਾਂ ਦੇ ਸਿਰ ਤੇ ਮੌਜੂਦ ਸੀ ਇਸ ਕਰਕੇ ਧੀਰ ਮਲ ਦੀ ਕੋਈ ਖਾਸ ਦਾਲ ਨਾ ਗਲੀ । ਜਦੋਂ ਦਸਮੇਸ਼ ਪਿਤਾ ਜੀ ਰਾਜਨੀਤੀ ਕੌਤਕ ਵਰਤ ਕੇ ਗੁਪਤਵਾਸ ਕਰ ਲਿਆ ਤਾਂ ਨਿਆਸਰੇ ਹੋਇਆਂ ਸਿੱਖਾਂ ਨੇ ਸ੍ਰੀ ਗ੍ਰੰਥ ਸਾਹਿਬ ਦਾ ਆਸਰਾ ਕੁਝ ਅਰਸਾ ਤਕਿਆ ਪਰ ਬਾਅਦ ਵਿਚ ਸਿਰ ਤੇ ਗੁਰੂ ਨਾ ਹੋਣ ਕਾਰਨ ਗੁਰਦੁਆਰੇ ਜਾਣਾ ਵੀ ਭੁਲ ਬੈਠੇ ਤੇ ਸਿੱਖੀ ਅਸੂਲਾਂ ਤੋਂ ਗਿਰ ਕੇ ਆਪਣੇ ਰਾਜ ਭਾਗ ਵੀ ਗਵਾ, ਦੀਨ ਦੁਨੀ ਦੋਵਾਂ ਤੋਂ ਗਏ । ਪਰ ਜਦੋਂ ਸ੍ਰੀ ਸਤਗੁਰੂ ਰਾਮ ਸਿੰਘ ਜੀ ਪ੍ਰਤਖ ਸਤਿਗੁਰੂ ਦੇ ਰੂਪ ਵਿਚ ਸਿੱਖੀ ਮੁਰਝਾਈ ਹੋਈ ਦੀ ਵਾਗਡੋਰ ਆ ਸੰਭਾਲੀ । 'ਜਹਾਂ ਸਤਿਗੁਰ ਤਹਾਂ ਸਤਿ ਸੰਗੁਤ ਬਨਾਈ' ਦਾ ਪਰਚਾ ਕਾਇਮ ਕੀਤਾ ਤਾਂ ਸੰਗਤਾਂ ਨੇ ਵੀ ਦੀਵੇ ਪਤੰਗੇ ਵਾਲਾ ਪਰਚਾ ਪ੍ਰਤੱਖ ਕਾਇਮ ਕੀਤਾ । ਗਿਆਨੀ ਜੀ ਦੇ ਲਿਖਣ ਮੂਜਬ ਥੋੜੇ ਅਰਸੇ ਵਿਚ ਹੀ ਤਿੰਨ ਲੱਖ ਦੀ ਗਿਣਤੀ ਹੋ ਗਈ ਪਰ ਪੁਜਾਰੀਆਂ ਨੂੰ ਕਲਿਜੁਗ ਵਿਚ ਸਤਿਜੁਗ ਵਰਤਿਆ ਫਿਟ ਨਾ ਬੈਠਾ ਤੇ ਫਰੰਗੀ ਨਾਲ ਮਿਲ ਕੇ ਫੂਟ ਕਾਇਮ ਕੀਤੀ ਤੇ ਪਹਾੜੀ ਰਾਜਿਆਂ ਵਾਂਗ ਸਤਿਗੁਰੂ ਰਾਮ ਸਿੰਘ ਜੀ ਦੇ ਉਲੀਕੇ ਪ੍ਰੋਗਰਾਮ ਵਿਚ ਰੋੜਾ ਅਟਕਾ ਕੇ ਦੇਸ ਆਜ਼ਾਦੀ ਨੂੰ ੭੫ ਸਾਲ ਲੇਟ ਕੀਤਾ । ਪਰ ਸਤਗੁਰ ਜੀ ਨੇ ਵੀ ਸਰਾਪ ਦੇ ਪੁਜਾਰੀਆਂ ਦਾ ਕੰਡਾ ਕਢ ਦਿਤਾ, ਬਚਨ ਕੀਤਾ ਕਿ ਸਾਨੂੰ ਤਾਂ ਤੁਸੀਂ ਧਰਮ ਅਸਥਾਨਾਂ ਚੋਂ ਧੱਕੇ ਦੇਂਦੇ ਹੋ ਤੁਹਾਨੂੰ ਵੀ ਧੱਕ ਕੇ ਕਢਣ ਵਾਲੇ ਆ ਜਾਣਗੇ । ਸੋ ਬਚਨ ਪੂਰਾ ਹੋਇਆ, ਅਕਾਲੀ ਲਹਿਰ ਨੇ ਧੱਕ ਕੇ ਕਢੇ ।

## ਗੁਰੂ-ਰੂਪ ਸਥਾਪਤ ਗੁਰੂ

ਖਾਮ

ਗੁਰਦੁਆਰਿਆਂ ਤੇ ਕਾਬਜ਼ ਧੜਾ ਸਿਖਾਂ ਵਿਚ ਲੱਖਾਂ ਰੁਪੈ ਸਲਾਨਾ ਖਰਚ ਕਰਕੇ ਇਸ ਮਨਮਤ ਦਾ ਪਰਚਾਰ ਕਰਵਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੰਜ ਪੈਸੇ ਨਾਲੀਏਰ ਰਖ ਕੇ, ਮੱਥਾ ਟੇਕ ਕੇ, ਜੁਗੋ ਜੁਗ ਅਟੱਲ ਗੁਰਗੱਦੀ ਬਖਸ਼ ਦਿਤੀ। ਇਸ ਵਾਕਿਆ ਦਾ ਜ਼ਿਕਰ ਕਿਸੇ ਪੁਰਾਤਨ ਗ੍ਰੰਥ ਵਿਚ ਅਸਲੋਂ ਨਹੀਂ ਮਿਲਦਾ। ਫਿਰ ਇਹ ਵੀ ਸਪਸ਼ਟ ਹੈ ਕਿ ਦਸਮੇਸ਼ ਜੀ ਦੇ ਨਾਟਕੀ ਅੰਤ ਸਮੇਂ ਕਿਸੇ ਤਰ੍ਹਾਂ ਦੀ, ਕੋਈ ਵੀ ਬੀੜ ਨਦੇੜ ਵਿਚ ਹਾਜ਼ਰ ਨਹੀਂ ਸੀ।

ਪਰ, ਕਿਸੇ ਰਹਿਤ ਨਾਮੇ ਜਾਂ ਗ੍ਰੰਥ ਵਿਚ, ਇਕ ਵਾਰ ਹੀ, ਇਹ ਵੀ ਪਤਾ ਨਹੀਂ ਕਿ ਉਹ ਕਵੀ ਮਤ ਸੀ ਜਾਂ ਗੁਰੂ ਦਸਮੇਸ਼ ਜੀ ਦਾ ਬਚਨ ਕਿ 'ਮੇਰੋ ਰੂਪ ਗ੍ਰੰਥ ਜੀ ਜਾਨ। ਇਸ ਮੇਂ ਭੇਦ ਨ ਰੰਚ ਪਛਾਨ।' ਇਸ ਤੋਂ ਵੱਧ ਕੋਈ ਉਪਮਾ ਨਹੀਂ ਕਥਨ ਨਹੀਂ। ਸਾਡੀ ਵੰਗਾਰ ਹੈ ਕਿ ਜੇ ਕਿਸੇ ਕੋਲ ਕੋਈ ਹੋਰ ਪ੍ਰਮਾਣ ਹੈ ਤਾਂ ਦੱਸੇ। ਪ੍ਰੰਤੂ ਬਿਨ ਬੋਲਣ, ਬਿਨ ਦੇਖਣ, ਬਿਨ ਕਰਨ ਕਰਾਵਨ ਵਾਲੇ ਨੂੰ ਜੋ ਗੁਰੂ ਸਥਾਪਤੀ ਮਨਮਤੀਆਂ ਵਲੋਂ ਕੀਤੀ ਗਈ ਹੈ, ਉਹਦੇ ਟਾਕਰੇ ਤੇ ਅਸੀਂ ਇਤਿਹਾਸਕ ਗ੍ਰੰਥਾਂ ਦੇ ਪ੍ਰਮਾਣ ਦੇ ਕੇ ਇਹ ਸਾਬਤ ਕਰਦੇ ਹਾਂ ਕਿ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਹੋਰ ਕਈਆਂ ਵਿਅਕਤੀਆਂ ਨੂੰ ਇਸਤੋਂ ਵੀ ਵੱਧ ਆਦਰ ਅਤੇ ਉਪਮਾਵਾਂ ਦੇ ਕੇ ਗੁਰੂ ਰੂਪ ਸਥਾਪਤ ਕੀਤਾ, ਫਿਰ ਉਹਨਾਂ ਦੀ ਪੂਜਾ ਪ੍ਰਤਿਸ਼ਟਾ ਕਿਉਂ ਨਹੀਂ ਅਤੇ ਉਨ੍ਹਾਂ ਦਾ ਨਾਮ ਅਰਦਾਸੇ ਵਿਚ ਕਿਉਂ ਨਹੀਂ ਲਿਆ ਜਾਂਦਾ?

ਬਿਨ੍ਹਾਂ ਆਤਮਾ (ਅਤਿਰ ਕਰਨ)

ਮਿਸਾਲ ਲਈ ਵੇਖੋ :

### ਗੁਰੂ ਰੂਪ ਗੁਲਾਬ ਰਾਇ ਜੀ

(੧) ਬਾਲਕ ਦਸਮੇਸ਼ ਜੀ ਹਾਣੀ ਬੱਚਿਆਂ ਦੀਆਂ ਟੋਲੀਆਂ ਬਣਾ ਕੇ, ਨਦੀ ਵਿਚ ਇਸ਼ਨਾਨ ਕਰਦਿਆਂ ਪਾਣੀ ਵਿਚ ਛੱਟੇ ਮਾਰ-ਮਾਰ ਲੜਾਈ ਕਰ ਰਹੇ ਸਨ, ਤਾਂ ਗੁਲਾਬ ਰਾਇ ਨੂੰ ਪਾਣੀ ਦੇ ਛੱਟੇ ਮਾਰ ਮਾਰ ਬੇਹੋਸ਼ ਕਰ ਦਿਤਾ। ਦਾਅ ਲਗਣ ਤੇ ਗੁਲਾਬ ਰਾਇ ਨਦੀ ਵਿਚੋਂ ਨਿਕਲ ਭੱਜਾ, ਅਤੇ ਆਪਣੀ ਪੱਗ ਦੇ ਭੁਲੇਖੇ ਸਾਹਿਬਾਂ ਦੀ ਦਸਤਾਰ ਸਿਰ ਤੇ ਬੰਨ੍ਹਦਾ ਦੌੜਿਆ ਗਿਆ। ਸੰਗੋ ਜੀ ਨੇ ਪਿਛੇ ਨੱਠ ਫੜ ਲਿਆਂਦਾ ਤੇ ਕਿਹਾ, ਮੂਰਖਾ, ਤੂੰ ਸਾਹਿਬਾਂ ਦੀ ਦਸਤਾਰ ਕਿਉਂ ਬੰਨੀਂ? ਗੁਲਾਬ ਰਾਇ ਗਲਤੀ ਦਾ ਅਹਿਸਾਸ ਕਰਕੇ ਦਸਤਾਰ ਲਾਹੁਣ ਲਗਾ ਤਾਂ ਸਾਹਿਬਾਂ ਨੇ ਬਚਨ ਕੀਤਾ—

ਕਰਿਓ ਬਾਕ ਅਬ ਨਹੀ ਉਤਾਰੋ। ਇਹੀ ਪਾਗ ਨਿਜ ਸਿਰ ਪਰ ਧਾਰੋ॥
ਏਕ ਸਮੈ ਐਸੋ ਹੋਇ ਜਾਈ। ਤੂ ਪੈਹੇ ਪਗੀਆ ਗੁਰਿਆਈ॥

ਜਬੈ ਗੁਰੂ ਆਨੰਦਪੁਰ ਤਿਆਗੇ । ਅਬਚਲ ਨਗਰ ਜਾਨ ਕੋ ਲਾਗੇ ॥
ਤਹਾਂ ਜਾਇ ਬੈਕੁੰਠ ਸਿਧਾਰੇ । ਪਾਛੇ ਗੁਰ ਕੋ ਨਹੀ ਨਿਹਾਰੇ ॥
ਤਬੈ ਅਨੰਦ ਪੁਰ ਸੂਨੀ ਜਾਨ । ਥਿਰਿਓ ਗੁਲਾਬ ਰਾਇ ਤਹ ਆਨ ॥
ਹੋਲੀ ਦੀਪਮਾਲ ਕੋ ਮੇਲਾ । ਲਖ ਗੁਰ ਪੁਰ ਸਿਖ ਹੋਹਿ ਸਕੇਲਾ ॥
ਤਬ ਮੰਜੀ ਕੋ ਬੈਠੇ ਲਾਇ । ਲੇਹ ਸੁ ਪੂਜਾ ਧਨ ਸਮੁਦਾਇ ॥
ਕਿਤਕ ਬਰਸ ਰਹਿਓ ਤਿਹ ਜੀਵਤ । ਸੰਗਤ ਮਹਿ ਗੁਰ ਆਪੇ ਥੀਵਤ ॥

[ਗੁਰ ਪ੍ਰਤਾਪ ਸੂਰਜ, ਪੰਨਾ ੪੫੬੩]

ਕਵੀ ਜੀ ਨੇ ਉਪਰ ਲਿਖਿਆ ਹੈ ਕਿ 'ਪਾਛੇ ਗੁਰ ਕੋ ਨਹੀ ਨਿਹਾਰੇ' ।

ਇਸ ਕਥਨ ਨੇ ਸਾਫ਼ ਸਿਧ ਕਰ ਦਿਤਾ ਹੈ ਕਿ ਉਸ ਸਮੇਂ ਸ੍ਰੀ ਦਸਮੇਸ਼ ਜੀ ਤੋਂ ਪਿਛੋਂ ਨਾ ਤਾਂ ਗ੍ਰੰਥ ਜੀ ਗੁਰੂ ਸਨ ਅਤੇ ਨਾ ਹੀ ਖਾਲਸੇ ਨੇ ਆਪਣਾ ਗੁਰੂਪਣ ਸਥਾਪਤ ਕੀਤਾ ਸੀ । ਜੇ ਗੁਲਾਬ ਰਾਇ ਦੀ ਗੁਰਤਾ ਤੇ ਕੋਈ ਵਿਰੋਧ ਹੁੰਦਾ ਤਾਂ ਉਸ ਵੇਲੇ ਉਸਨੂੰ ਗੱਦੀ ਤੇ ਬਹਿਣ ਹੀ ਨ ਦਿਤਾ ਜਾਂਦਾ । ਜੇ ਉਹ ਧੱਕੇ ਨਾਲ ਬੈਠਦਾ ਤਾਂ ਓਦੂੰ ਵੀ ਵੱਧ ਧੱਕੇ ਦੇਕੇ ਉਤਾਰ ਦਿਤਾ ਜਾਂਦਾ । ਪਰ ਇਹ ਗੱਲ ਤਾਂ ਤਦ ਹੀ ਹੁੰਦੀ ਜੇ ਗ੍ਰੰਥ ਪੰਥ ਨੂੰ ਗੁਰਤਾ ਅਰਪਨ ਕੀਤੀ ਹੁੰਦੀ ।

## ਗੁਰੂ ਰੂਪ ਨੰਦ ਲਾਲ ਜੀ

(੨) ਸਤਿਗੁਰੂ ਦਸਮੇਸ਼ ਜੀ ਦੇ ਅਨਿਨ ਪ੍ਰੇਮੀ ਭਾਈ ਨੰਦ ਲਾਲ ਜੀ ਨੂੰ ਵੀ ਗੁਰੂ-ਰੂਪ ਬਖਸ਼ਿਆ ਗਿਆ । ਇਹ ਘਟਨਾ ਇਉਂ ਹੈ :

ਇਕ ਵਾਰ ਭਰੇ ਦੀਵਾਨ ਵਿਚ ਸ੍ਰੀ ਕਲਗੀਧਰ ਜੀ ਦੀ ਹਜ਼ੂਰੀ ਵਿਚ ਭਾਈ ਨੰਦ ਲਾਲ ਜੀ ਦੇ ਕਿਸੇ ਪ੍ਰਸੰਸਕ ਜਾਂ ਸਰਧਾਲੂ ਨੇ ਦਸਮੇਸ਼ ਜੀ ਉਪ੍ਰੰਤ ਭਾਈ ਸਾਹਿਬ ਨੂੰ ਵੀ ਜਾ ਮੱਥਾ ਟੇਕਿਆ । ਇਸ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਨਿਰਾਦਰ ਜਾਣ ਆਲਮ ਸਿੰਘ ਨਚਨਾ ਨਾਮੀ ਮੁਸਾਹਿਬ ਨੇ ਉਸ ਸਿੱਖ ਨੂੰ ਚੋਖੀ ਡਾਂਟ ਪਿਲਾਈ । ਇਹ ਵੇਖ ਸਤਿਗੁਰੂ ਜੀ ਨੇ ਫਰਮਾਇਆ :

ਆਲਮ ਸਿੰਘ ਨਾ ਹਟਕ ਪ੍ਰਬੀਨਾ । ਨੰਦ ਲਾਲ ਕੋ ਗੁਰ ਪਦ ਦੀਨਾ ॥
ਮੈਂ ਬਖਸ਼ੀਸ਼ ਕੀਨੀ ਇਸ ਤਾਈਂ । ਆਇ ਬਨੇ ਸਿਖ, ਸੋ ਸੁਖ ਪਾਈ ॥
ਨੰਦ ਨਾਲ ਨੇ ਮੋਕੋ ਜਾਨਿਓ । ਮੇਰੋ ਭਲੋ ਸਰੂਪ ਪਛਾਨਿਓ ॥
ਯਾ ਤੇ ਇਸ ਕੋ ਗੁਰ ਪਦ ਹੋਵਾ । ਭਗਤਿ ਗਿਆਨ ਕੋ ਰਸ ਇਨ ਜੋਵਾ ॥
ਸਤਿਗੁਰ ਨਦਰ ਮਿਹਰ ਕੀ ਧਾਰੇ । ਅਨਕ ਗੁਰੂ ਕਰਿ ਜਗ ਬਿਸਥਾਰੇ ॥

[ਸ੍ਰੀ ਗੁਰ ਪ੍ਰਤਾਪ ਸੂਰਜ, ਪੰਨਾ ੫੦੮੩-੮੪]

## ਗੁਰੂ ਰੂਪ ਸ੍ਰੀ ਰਾਮ ਕੁਇਰ ਜੀ :

(੩) ਤੀਜਾ ਪ੍ਰਮਾਣ ਸ੍ਰੀ ਰਾਮ ਕੁਇਰ ਜੀ ਨੂੰ ਗੁਰੂ-ਰੂਪ ਬਖਸ਼ਣ ਦਾ ਹੈ । ਪਾਠਕਾਂ ਨੇ ਉਪਰਲੇ ਉਦਾਹਰਣਾਂ ਤੋਂ ਵੇਖ ਲਿਆ ਹੋਵੇਗਾ ਕਿ "ਮੇਰੋ ਰੂਪ ਗ੍ਰੰਥ ਜੀ ਮਾਨ" ਤੋਂ

ਇਹਨਾਂ ਦੇਹਧਾਰੀਆਂ ਵਾਸਤੇ ਸਤਿਗੁਰਾਂ ਦੀ ਕੈਸੀ ਨਿਸ਼ਠਾ ਹੈ। ਹੁਣ ਸ੍ਰੀ ਰਾਮ ਕੁਇਰ ਜੀ ਬਾਰੇ ਇਤਿਹਾਸਕ ਪ੍ਰਮਾਣ ਲਓ :

ਤਿਸ ਕਾਰਨ ਤੇ ਭੁਜ ਗਹਿ ਪਾਨੀ। ਸਭਨ ਬਿਖੇ ਮੁਖ ਮਧਰ ਬਖਾਨੀ ॥
ਮੋਹਿ ਸਰੂਪ ਅਹੈ ਸੋ ਤੇਰੋ। ਤੇਰੋ ਅਹੈ ਸੁ ਜਾਨੋ ਮੇਰੋ ॥
ਤੋਹਿ ਮੋਹਿ ਮਹਿ ਭੇਦ ਨ ਕੋਊ। ਏਕ ਰੂਪ ਕੇ ਤਨ ਹੈ ਦੋਊ ॥
ਹਰਿ ਹਰਿਜਨ ਦੁਇ ਏਕ ਹੈ ਜੈਸੇ। ਸ੍ਰੀ ਗੁਰ, ਗੁਰ ਸਿਖ ਲਖੀਏ ਤੈਸੇ ॥
ਭੇਦ ਲਖਤ ਹੈ ਜੋ ਇਨ ਮਾਹੀ। ਪਰਮ ਰਹਸ ਸੋ ਜਾਨੈ ਨਾਹੀ ॥

[ਗੁਰ ਪ੍ਰਤਾਪ ਸੂਰਜ, ਰਿਤੂ ੪, ਅੰਸੂ ੩੫, ਪੰਨਾ ੫੩੫੩]

**ਮਾਤਾ ਸੁੰਦਰੀ ਦੇ ਪੁਤ੍ਰੇਲੇ ਅਜੀਤ ਸਿੰਘ ਨੂੰ ਕਿਸੇ ਨ ਰੋਕਿਆ :** ਗੁਰਤਾ

(੪) ਸੂਰਜ ਪ੍ਰਕਾਸ਼ ਵਿਚ ਹੀ ਮਾਤਾ ਸੁੰਦਰੀ ਜੀ ਦੇ ਪੁਤ੍ਰੇਲੇ, ਅਜੀਤ ਸਿੰਘ ਦਾ ਜ਼ਿਕਰ ਹੈ ਜਿਸਨੂੰ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੇ ਮੁਹਾਂਦਰੇ ਦਾ ਜਾਣ, ਮਾਤਾ ਜੀ ਨੇ ਸਾਹਿਬਾਂ ਤੇ ਬ-ਜ਼ੋਰੀਂ, ਆਪਣਾ ਪੁੱਤਰ ਬਣਾ ਲਿਆ। ਉਹ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜ ਕੌਤਕ ਪਿਛੋਂ ਗੁਰੂ ਬਣਿਆ ਰਿਹਾ। ਅਤੇ ਉਸ ਦੀ ਖੂਬ ਮਾਨਤਾ ਹੋਈ। ਉਸ ਸਮੇਂ ਕਿਸੇ ਗੁਰੂ ਦੇ ਪਿਆਰੇ ਨੇ ਉਸਨੂੰ ਨਹੀਂ ਰੋਕਿਆ ਕਿ ਗੁਰਤਾ ਤਾਂ ਦਸਮੇਸ਼ ਜੀ ਗੁਰੂ ਗਰੰਥ ਜੀ ਨੂੰ ਦੇ ਗਏ ਹਨ, ਤੂੰ ਕਿਉਂ ਗੁਰੂ ਬਣਿਆ ਬੈਠਾ ਹੈਂ। ਜਿਸਨੇ ਇਹ ਸਾਰਾ ਪ੍ਰਸੰਗ ਵਾਚਣਾ ਹੋਵੇ, ਉਹ ਸ੍ਰੀ ਗੁਰ ਪ੍ਰਤਾਪ ਸੂਰਜ ਦੇ ਇਹਨਾਂ ਪੰਨਿਆਂ ਦਾ ਅਧਿਐਨ ਕਰੇ। [੬੩੬੦-੬੧]

**ਬੰਦਾ ਬਹਾਦਰ** ਬਨਾਮ ਅਜੀਤ ਸਿੰਘ

(੫) ਫਿਰ ਬੰਦਾ ਬਹਾਦਰ ਬਾਬਤ ਵੀ ਸਿਖ ਇਤਿਹਾਸਕਾਰ ਸਾਰੇ ਸਹਿਮਤ ਹਨ ਕਿ ਉਸਨੇ ਵੀ ਗੁਰੂ ਸਦਵਾਇਆ। ਭਾਵੇਂ ਉਸਦੀ, ਤਤ ਖਾਲਸਾ ਗੁਰੂ ਸਦਵੌਣ ਤੋਂ, ਖਿਲਾਫਤ ਕਰਦਾ ਸੀ ਪਰ ਇਸ ਕਿਸਮ ਦਾ ਇਤਰਾਜ਼ ਕਿਸੇ ਨਹੀਂ ਵੇਰਵੇ ਸਹਿਤ ਕੀਤਾ ਕਿ ਜਦ ਗੁਰੂ ਜੀ ਨਦੇੜ ਕੌਤਕ ਸਮੇਂ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਸੌਂਪ ਗਏ ਹਨ ਤਾਂ ਆਪ ਕਿਸ ਅਧਾਰ ਤੇ ਗੁਰੂ ਸਦਵੌਂਦੇ ਹੋ। ਜਦ ਕਿ ਬੰਦਾ ਏਹ ਵੀ ਰੋਸ਼ਨ ਕਰਦਾ ਸੀ ਕਿ ਮੈਂ ਅਜੀਤ ਸਿੰਘ ਸਾਹਿਬਜ਼ਦਾ ਹੀ ਜੰਗ ਚਮਕੌਰ ਵਿਚੋਂ ਅਲੋਪ ਹੋ ਕੇ ਗੁਦਾਵਰੀ ਦੇ ਕੰਢੇ ਤਪਸਿਆ ਕਰਨ ਜਾ ਬੈਠਾ ਸਾਂ ਤੇ ਫੇਰ ਜਦ ਗੁਰੂ ਜੀ ਨਦੇੜ ਗਏ ਤਾਂ ਮੈਨੂੰ ਗੁਰਗਦੀ ਅਰਪਨ ਕਰਕੇ ਪੰਜਾਬ ਨੂੰ ਭੇਜ ਦਿਤਾ। ਉਪ੍ਰੋਕਤ ਥਿਊਰੀ ਨੂੰ ਪੁਸਤਕ ਬੰਦਾ ਬਹਾਦਰ ਵਿਚ ਗਿਆਨੀ ਕਰਤਾਰ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਇਸ ਤਰ੍ਹਾਂ ਬਿਆਨਦੇ ਹਨ :

ਕਦੇ ਬਣੇ ਅਜੀਤ ਸਿੰਘ ਸਾਹਿਬਜ਼ਾਦਾ ਸਿਰ ਅਪਨੇ ਛਤ੍ਰ ਝੁਲੌਣ ਲਗਾ।
ਮੈ ਜੰਗ ਚਮਕੌਰ ਥੀਂ ਗੁਪਤ ਹੋ ਕੇ ਜਾ ਗੁਦਾਵਰੀ ਨਾਮ ਧਿਔਣ ਲਗਾ।
ਓਥੇ ਭੇਦ ਨ ਖੋਲ੍ਹਿਆ ਕਿਸੇ ਅਗੇ ਮਾਧੋ ਦਾਸ ਬਣ ਵਕਤ ਲੰਘੌਣ ਲਗਾ।
ਮਿਲੇ ਓਥੇ ਹੀ ਗੁਰੂ ਜੀ ਜਾ ਮੈਨੂੰ ਦਿਤੀ ਗੁਰਗੱਦੀ ਜਦੋਂ ਔਣ ਲਗਾ।

ਅਤੇ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਦੇ ਪੰਨੇ ੧੯੭੮ ਪਰ ਇਸ ਵਾਰਤਾ ਨੂੰ ਇੰਜ ਅਲਾਪਦੇ ਹਨ : ਸਾਂ ਅਜੀਤ ਸਿੰਘ ਨੂੰ ਗੁਰਤਾ

ਜਬ ਬੰਦੇ ਸਭ ਜਿਤੇ ਪਹਾੜੀਏ ਭਇਓ ਗਰਬ ਤਬ ਆਏ ॥
ਗਦੀ ਲਾਏ ਸਭਾ ਮੈ ਬੈਠੇ ਉਪਰ ਚਵਰ ਝੁਲਾਏ ॥
ਲਗਿਓ ਕਹਾਵਨ ਗੁਰੂ ਗਿਆਰਵਾਂ ਕਲਗੀ ਜਿਗਾ ਸਜਾਏ ॥
ਨਾਮ ਅਜੀਤ ਸਿੰਘ ਮੈ ਗੁਰ ਕਾ ਪੁਤਰ ਹੌਂ ਬਤਲਾਏ ॥
ਲੜ ਚਮਕੌਰ ਸ਼ਹੀਦ ਜੁ ਹੋਇਓ ਕੂਰ ਲੋਗ ਇਹੁ ਕੈਹੈਂ ॥
ਗੁਰੂ ਗੋਬਿੰਦ ਸਿੰਘ ਕੀ ਨਿਆਈ **ਲੋਪ** ਭਇਓ ਥਾ ਮੈਂ ਹੈਂ ॥
ਤੁਰਕ ਤੇਜ ਤੇ ਰਖਿਓ ਪੜਦਾ ਮਾਧੋ ਦਾਸ ਕਹਾਇਓ ॥
ਦਖਣ ਬੀਚ ਜਾਇ ਮੈ ਠਹਰਿਓ ਭੇਤ ਜਬੈ ਗੁਰ ਪਾਇਓ ॥
ਤੱਟ ਗੁਦਾਵਰੀ ਮਿਲੇ ਮੁਝੇ ਜਾ ਦੈ ਬਰ ਹੁਕਮ ਪਠਾਇਓ ॥
ਤੁਰਕੈਂ ਬੀਰ ਕਤਲ ਮਮ ਕੀਨੋ ਪਲਟਾ ਸੈਊ ਲਹਾਇਓ ॥
ਏਸ ਭੇਦ ਕੋ ਗੁਰ ਅਰ ਮੁਝ ਬਿਨ ਔਰ ਨ ਕੈਊ ਜਾਨੈ ॥
ਮੋਖ ਭੈਗ ਸੈਊ ਸਿਖ ਲੇ ਹੈ ਜੋ ਮੁਹਿ ਗੁਰ ਸੁਤ ਜਾਨੈ ॥

ਹੁਣ ਇਸ ਪ੍ਰਸੰਗ ਵਿਚੋਂ ਗਿਆਨੀ ਗਿਆਨ ਸਿੰਘ ਜੀ ਜਿਨ੍ਹਾਂ ਨੂੰ ਸਿੰਘ ਸਭਾ ਵੀ ਮੁਖੀ ਵਿਦਵਾਨ, ਮਹਾਂ ਕਵੀ ਅਤੇ ਪੂਰਨ ਗੁਰਸਿਖ ਮੰਨਦੀ ਹੈ, ਤੇ ਕੋਈ ਟਿੱਪਣੀ ਨਹੀਂ ਕਰ ਸਕਦਾ, ਦੀ ਜ਼ਬਾਨੀ ਸਿਧ ਹੋ ਗਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਲੋਪ ਹੋਏ ਸਨ। ਸਰੀਰ ਦਾ ਤਿਆਗ ਨਹੀਂ ਸੀ ਕੀਤਾ ਅਤੇ ਬੰਦਾ ਵੀ ਗਿਆਰ੍ਹਵਾਂ ਗੁਰੂ ਸਦੌਂਦਾ ਰਿਹਾ ਤੇ ਕਿਸੇ ਇਹ ਨਾ ਕਿਹਾ ਕਿ ਗੁਰੂ ਜੀ ਤਾਂ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਥਾਪ ਗਏ ਹਨ ਫਿਰ ਆਪ ਕਿਵੇਂ ਗੁਰੂ ਗਿਆਰ੍ਹਵਾਂ ਸਦੌਂਦੇ ਹੋ। ਫਿਰ ਗੁਰੂ ਜੀ ਨੇ ਚਮਕੌਰ ਗੜ੍ਹੀ ਚੋਂ ਰਾਜਨੀਤਕ ਕੌਤਕ ਸਮੇਂ ਭਾਈ ਸੰਤ ਸਿੰਘ ਦੇ ਸਿਰ ਤੇ ਆਪਣਾ ਮੋਰ ਮੁਕਟ ਰਖ ਕੇ ਆਪਣਾ ਸਰੂਪ ਬਖਸ਼ਿਆ ਪਰ ਇਹਨਾਂ ਗੁਰੂ ਸਰੂਪ ਗੁਰੂਆਂ ਨੂੰ ਗੁਰੂ ਕਿਸੇ ਨਹੀਂ ਮੰਨਿਆ। ਹਾਂ ਸਹੀ ਇਸ਼ਾਰਾ ਗੁਰੂ ਜੀ ਦਾ ਇਹ ਸਾਬਤ ਹੋਇਆ ਜੋ ਨਦੇੜ ਕੌਤਕ ਸਮੇਂ ਸਿੰਘਾਂ ਨੂੰ ਕਿਹਾ ਸੀ ਕਿ :

ਅੰਗ ਸੰਗ ਹਮ ਕੋ ਤੁਮ ਜਾਨੋਂ ॥

ਅਤੇ ਬੋਲੇ ਹੌਂ ਬਣ ਖਾਲਸਾ ਵਰਤੋਂ ਗੋ ਸਭ ਮਾਹਿ ॥

[ਗੁਰ ਪ੍ਰਤਾਪ ਸੂਰਜ, ਪਨਾ ੬੩੩੧-੩੨]

ਅਤੇ ਇਨ ਗਰੀਬਨ ਕੋ ਹੌਂ ਦੇਓ ਪਾਤਸ਼ਾਹੀ ॥

ਅਤੇ ਇਨ ਹੀ ਕੋ ਸਰਦਾਰ ਬਨਾਵੋਂ,
ਤਬੈ ਗੋਬਿੰਦ ਸਿੰਘ ਨਾਮ ਕਹਾਵੋਂ ॥

[ਪੁਰਾਤਨ ਪੰਥ ਪ੍ਰਕਾਸ਼, ਕ੍ਰਿਤ ਰਤਨ ਸਿੰਘ ਭੰਗੂ]

ਸਿੰਘ ਅਲਾਪ ਤਾਂ ਜਰੂਰ ਹੋਏ ਮਗਰ ਕਿਸੇ ਨੇ ਇਹ ਨਹੀਂ ਕਿਹਾ ਕਿ ਗੁਰੂ ਗੱਦੀ ਤਾਂ ਸ੍ਰੀ ਗ੍ਰੰਥ ਜੀ ਨੂੰ ਮਿਲ ਚੁਕੀ ਹੈ

ਅਤੇ ਏਹੀ ਕਾਜ ਧਰਾ ਹਮ ਜਨਮੰ । ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ । ਦੁਸਟ ਸਭਨ ਕੋ ਮੂਲ ਉਪਾਰਨ ॥
[ਬਚਿਤਰ ਨਾਟਕ, ਅਧਿਆਇ ੬,
ਸ੍ਰੀ ਮੁਖਵਾਕ ਪਾਤਸ਼ਾਹੀ ੧੦, ਸ੍ਰੀ ਦਸਮ ਗ੍ਰੰਥ ਸਾਹਿਬ ਜੀ]

ਇਤਿਆਦਿਕ ਆਪਣੇ ਮੁਖਾਰ ਬਿੰਦ ਤੋਂ ਉਚਾਰੇ ਬਚਨਾਂ ਨੂੰ ਪੂਰੇ ਕਰਨ ਵਾਸਤੇ ੧੦੪ ਸਾਲ ਗੁਪਤ ਵਾਸ ਕਰਕੇ ਅਨੇਕਾਂ ਜੰਗਾਂ ਯੁਧਾਂ ਵਿਚ ਸ਼ਹੀਦੀ ਫੌਜਾਂ ਲੈ ਕੇ ਸਿੰਘਾਂ ਦੀ ਫਤਹਿ ਕਰੌਂਦੇ ਰਹੇ। ਹਉ ਬਣ ਖਾਲਸਾ ਵਰਤੌਂਗੋ ਸਭ ਮਾਹਿ, ਦਾ ਬਚਨ ਪੂਰਾ ਕੀਤਾ ।

ਅਤੇ ਭਜਨ ਅਭਿਆਸੀ ਸਿੰਘਾਂ ਨੂੰ ਦਰਸ਼ਨ ਵੀ ਹੁੰਦੇ ਰਹੇ। ਇਤਿਹਾਸ ਵਿਚੋਂ ਸੰਕੇਤ ਮਿਲਦੇ ਹਨ। ਉਪ੍ਰੋਕਤ ਆਪਣੇ ਮੁਖਵਾਕਾਂ ਨੂੰ ਪੂਰਾ ਕੀਤਾ ਅਤੇ ੧੮੬੯ ਬ੍ਰਿਕਮੀ ਨੂੰ ਮਹਾਰਾਜਾ ਰਣਜੀਤ ਸਿੰਘ ਦਾ ਲਾਹੌਰ ਤੇ ਕਬਜ਼ਾ ਕਰਵਾਣ ਤੋਂ ਬਾਦ ਅਟਕ ਤੋਂ ਪਾਰ ਜਾ ਕੇ ਬਾਬੇ ਬਾਲਕ ਸਿੰਘ ਜੀ ਨੂੰ ਗੁਰਤਾ ਅਰਪਨ ਕਰਕੇ ਮੁੜ ਆਕੇ, ਨਾਭੇ ਦੀ ਝਿੜੀ ਵਿਚ ਜਿਥੇ ਕਿ ਆਪ ਅਜਾਪਾਲ ਸਿੰਘ ਦੇ ਨਾਮ ਤੇ ਗੁਪਤ ਭੇਸ ਵਿਚ ਰਹੇ ਸਨ, ਜੇਠ ਸੁਦੀ ੫ ਸੰਮਤ ੧੮੬੯ ਬਿਕ੍ਰਮੀ ਵਿਚ ਜੋਤੀ ਜੋਤ ਸਮਾਏ। ਜੋ ਵੀਰ ਇਸ ਵਿਸ਼ੇ ਦੀ ਪੂਰਨ ਜਾਂਚ ਕਰਨੀ ਚਾਹੁਣ ਉਹ ਸ੍ਰੀ ਗੁਰੂ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਅਤੇ ਟੀਕਾ ਟਿਪਣੀ ਗਿਆਨੀ ਕ੍ਰਿਪਾਲ ਸਿੰਘ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਵਾਲੇ ਪੰਥ ਪ੍ਰਕਾਸ਼ ਦੇ ਪੰਨੇ ੨੮੧੪-੧੫ ਤੋਂ ਅਧਿਐਨ ਕਰਨ, ਅਤੇ ਵੇਰਵੇ ਸਹਿਤ ਸ੍ਰੀਮਾਨ ਸੰਤ ਤਰਨ ਸਿੰਘ ਵਹਿਮੀ ਦੀ ਰਚਨਾ ਪੁਸਤਕ 'ਨਦੇੜੋਂ ਬਾਦ' ਵਿਚੋਂ ਖੋਜ ਕਰ ਸਕਦੇ ਹਨ। ਪਿੰਡ ਸ੍ਰੀ ਰਾਮ ਪੁਰ ਬੁਢੀ ਮਾੜੀ, ਜ਼ਿਲਾ ਸਰਸਾ ਹਰਿਆਣਾ। ਜੋ ਲੇਖਕ ਗੁਰੂ ਜੀ ਦਾ ਨਦੇੜ ਵਿਚ ਦੇਹ ਦਾ ਤਿਆਗ ਕਰਨਾ ਸਿਧ ਕਰਦੇ ਹਨ ਅਤੇ ਉਸ ਅਗੰਮੜੇ ਮਰਦ ਨੂੰ ਜਿਊਂਦੇ ਜੀ ਤੁਰ ਕੇ, ਚਿਖਾ ਤੇ ਚਾਹੜਕੇ, ਸੁੰਘਾਤੀ ਦਾ ਦਰਜਾ ਦੇਂਦੇ ਦਿਵਾਂਦੇ ਹਨ ਉਹਨਾਂ ਦਾ ਸਿਰਫ ਮਕਸਦ ਇਹ ਹੈ ਕਿ ਉਹ ੧੧ ਵੇਂ ਅਤੇ ੧੨ ਵੇਂ ਗੁਰੂ ਨਾਲੋਂ ੧੦ ਵੇਂ ਪਾਤਸ਼ਾਹ ਦਾ ਲਿੰਕ ਤੋੜਕੇ ਸ੍ਰੀ ਗ੍ਰੰਥ ਸਾਹਿਬ ਨੂੰ ਨਦੇੜ ਵਿਚ ਹੀ ਅਣਹੋਈ ਗੁਰਤਾ ਦਿਤੀ ਸਿਧ ਕਰਨ। ਉਹ ਸਿਖ ਪੰਥ ਨੂੰ ਨਿਗੁਰਾ ਰਖ ਕੇ ਆਪਣੀ ਖੁਦ ਗਰਜ਼ੀ ਪੂਰੀ ਕਰਨਾ ਚਾਹੁੰਦੇ ਹਨ ਕਿ ਸ੍ਰੀ ਗ੍ਰੰਥ ਸਾਹਿਬ ਅਗੇ ਹੀ ਪੂਜਾ ਚੜ੍ਹੇ ਪਰ ਆਪ ਉਸੇ ਗੁਰਬਾਣੀ ਦੇ ਹੁਕਮ ਦੀ ਉਲੰਘਣਾ ਕਰਕੇ ਬਕਰੇ ਝਟਕਾ ਕੇ ਖਾਂਦੇ ਹਨ, ਅਤੇ ਫਿਰ ਵੀ ਗੁਰਬਾਣੀ ਦੇ ਸਿਖ ਬਣਦੇ ਤੇ ਆਪਨੂੰ ਖਾਲਸ ਖਾਲਸਾ ਵੀ ਸਦਵਾਈ ਜਾਂਦੇ ਹਨ। ਦਾਸ ਪਿਛੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਵਾਕ ਦਵਾਰਾ ਬ੍ਰਹਮ ਗਿਆਨੀ ਦਾ ਦਰਜਾ ਸਿਧ ਕਰ ਆਇਆ ਹੈ, ਜਿਵੇਂ ਕਿ :

ਅਾ੍ਰ (ਪੂਰਨ ਜੋਤ ਜਗੈ ਘਟ ਮੈ ਤਬ ਖਾਲਸਾ ਤਾਹਿ ਨਿ ਖਾਲਸ ਜਾਨੋ ॥

ਭਲਾ ਪਿਛਲੇ ਗੁਰੂ ਅਵਤਾਰ ਅਪਨੇ ਵਾਕਾਂ ਨੂੰ ਹਾਰ ਕੇ ਤੁਰ ਜਾਂਦੇ ਸਨ ? ਵੇਖੋ ਖਾਂ ਤੁਲਸੀ ਰਾਮਾਇਣ। ਮੂਰਛਾ ਹੋਏ ਲਛਮਨ ਨੂੰ ਰਾਮ ਜੀ ਕੀ ਕਹਿ ਰਹੇ ਹਨ :

ਅਹੋ ਵੀਰ ਜੀ ਤੁਮਰੋ ਮਰਣੋ ॥ ਔਰ ਜਾਨਕੀ ਜੀ ਕੋ ਹਰਣੋਂ ॥

ਬਹੁਰ ਬਾਪ ਬਨਬਾਸ ਪਠਾਏ ॥ ਔਰ ਪਿਤਾ ਸੁਰਲੋਕ ਸਿਧਾਏ ॥
ਇਨ ਬਾਤਨ ਕੋ ਮੁਹਿ ਡਰ ਨਾਹੀ ॥ ਪ੍ਰਗਟ ਕਰੋਂ ਸਭਹਨ ਕੇ ਮਾਹੀਂ ।
ਪਰ ਅਬ ਮੁਝ ਕੋ ਇਹ ਡਰ ਭਾਰੀ ॥ ਝੂਠ ਗਿਰਾ ਕਬਹੂ ਨ ਉਚਾਰੀ ॥
ਜੋ ਮੁਖ ਕਹੀ ਸਾਚ ਸੋ ਕੀਨੀ ॥ ਝੂਠੀ ਬਾਤ ਨ ਕਾਹੂ ਦੀਨੀ ॥
ਪਰ ਅਬ ਬਚਨ ਭੰਗ ਮਮ ਹੋਵੇ ॥ ਯਾਹੀ ਤੇ ਮਨ ਅਤਿ ਦੁਖ ਹੋਵੇ ॥
ਕਹੀ ਭਭੀਸ਼ਨ ਲੰਕਾ ਦੈਹੋਂ ॥ ਰਾਵਣ ਮਾਰ ਬਡੋ ਜਸ ਲੈਹੋਂ ॥
ਸੋਈ ਨਾਹਿ ਭਈ ਅਬ ਪੂਰੀ ॥ ਰਹੀ ਗਿਰਾ ਜਗ ਮਾਹਿ ਅਧੂਰੀ ॥
ਤੁਮ ਮਰ ਕਰ ਕੀਨੋਂ ਮਮ ਰੰਕਾ ॥ ਅਰ ਇਸ ਨੇ ਨਹੀ ਪਾਈ ਲੰਕਾ ॥
ਤਾਂਤੇ ਮਰ ਨਹਿ ਤਬ ਲਗ ਭਾਈ ॥ ਦੈਹੋਂ ਜਬ ਲਗ ਨਹਿ ਠਕਰਾਈ ॥
ਯਾਂਕੋ ਰਾਜ ਲੰਕ ਕਾ ਦੀਜੈ ॥ ਬਹੁਰ ਵਾਸ ਸੁਰਪੁਰ ਕੋ ਕੀਜੈ ॥
ਭ੍ਰਾਤ ਮਰਣ ਹਰਨੋਂ ਸੀਦਿ ਜੋਊ ॥ ਤਾਕੋ ਸੰਕ ਨ ਜਾਨਤ ਕੋਊ ॥
ਪਰ ਬਚਨਨ ਕੋ ਹਾਰਨ ਜੋਈ ॥ ਲਖਾ ਦੋਖ ਯਾਮੈ ਅਤਿ ਸੋਈ ॥
[ਤੁਲਸੀ ਰਾਮਾਇਣ]

ਜੇ ਭਗਵਾਨ ਰਾਮ ਚੰਦਰ ਜੀ ਬਚਨ ਦੇ ਬਲੀ ਸਨ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਚਨ ਪਾਲਕ ਨਹੀਂ ਸਨ ? ਕੀ ਉਪਰੋਕਤ ਵਾਕ ਉਸ ਵਕਤ ਪੂਰੇ ਹੋ ਚੁਕੇ ਸਨ ? ਕੀ ਸਿੰਘ ਸਰਦਾਰੀਆਂ ਪ੍ਰਾਪਤ ਕਰ ਚੁਕੇ ਸਨ ? ਕੀ ਉਸ ਤੋਂ ਪਿਛੋਂ ਸਿੰਘ ਬੁਢੇ ਜੌਹੜ ਵਰਗੇ ਥਾਵਾਂ ਤੇ ਲੁਕ ਕੇ ਦਿਨ ਪੂਰੇ ਨਹੀਂ ਕਰਦੇ ਰਹੇ ? ਜਦੋਂ ਗਜ਼ਨੀ ਕਾਬਲ ਦੇ ਤੁਰਕ ਹਿੰਦੀਆਂ ਦੀਆਂ ਧੀਆਂ ਭੈਣਾਂ ਗਡਿਆਂ ਤੇ ਲੱਦ ਕੇ ਲੈ ਜਾਂਦੇ ਸਨ ਤਾਂ ਸਿੰਘ ਜੰਗਲਾਂ ਚੋਂ ਲੁਕੇ ਛਿਪੇ ਨਿਕਲਕੇ ਛੁਡੌਂਦੇ ਸਨ ਕਿ ਸਰਦਾਰੀਆਂ ਦੇ ਤਖਤ ਤੋਂ ? ਕੀ 'ਦੁਸਟ ਸਭਨ ਕੋ ਮੂਲ ਉਪਾਰਨ' ਵਾਲਾ ਸ੍ਰੀ ਮੁਖਵਾਕ ਪੂਰਾ ਹੋ ਚੁਕਾ ਸੀ ? ਪੂਜਾ ਖਾਣ ਤੇ ਕੁਰਸੀਆਂ ਦੀ ਹਵਸ ਪਿਛੇ ਗੁਰੂ ਸਾਹਿਬਾਂ ਦੇ ਮੁਖੋਂ ਉਚਰੇ ਵਾਕ ਅਧੂਰੇ ਛਡੇ ਜਾਂਦੇ ਵਖੌਂਦੇ ਹਨ, ਅਜ ਕਲ੍ਹ ਦੇ ਸੁਘੜ ਇਤਹਾਸ ਲੇਖਕ ।

ਖ਼ਾਸ

## ਮਨਮਤ ਦਾ ਚਿਹਰਾ ਮੁਹਰਾ

ਕੁਝ ਚਿੱਠੀਆਂ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਤੋਂ ਪਤਾ ਲਗ ਸਕੇਗਾ ਕਿ ਗੁਰਦੁਆਰਾਵਾਦ ਦੇ ਪਰਚਾਰਕ ਤੇ ਸੰਸਥਾਪਕ ਗੁਰਬਾਣੀ ਅਤੇ ਗੁਰਮਤ ਤੋਂ ਉਲਟ ਕੈਸੀਆਂ ਕੈਸੀਆਂ ਸੇਧਾਂ ਜ਼ਗਿਆਸੂਆਂ ਨੂੰ ਬਖਸ਼ਦੇ ਹਨ ।

ਜਗਿਆਸੂ ਦੀ ਚਿੱਠੀ :

ੴ ਵਾਹਿਗੁਰੂ ਜੀ ਕੀ ਫਤਹਿ ॥

ਵਲੋਂ ਜੋਗਾ ਸਿੰਘ, ਮਾਰਫਤ ਕਮਾਂਡਰ ਵਰਕਸ ਇੰਜਨੀਅਰ
ਮੁਲਤਾਨ ਲਾਈਨਜ਼, ਆਰਮੀ ਏਰੀਆ
ਜੋਧ ਪੁਰ-੩੪੨੦੦੧

ਸੇਵਾ ਵਿਖੇ,

ਐਡੀਸ਼ਨਲ ਸਕੱਤਰ, ਧਰਮ ਪ੍ਰਚਾਰ ਕਮੇਟੀ,
ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ
ਅੰਮ੍ਰਿਤਸਰ ।

ਪ੍ਰਜੋਜਨ ਧਾਰਮਿਕ ਪੁਛ ਸੰਬੰਧੀ

ਸ੍ਰੀਮਾਨ ਜੀ,

ਸਤਿ ਸ੍ਰੀ ਅਕਾਲ ।

ਆਪ ਜੀ ਦੀ ਸੇਵਾ ਵਿਚ ਕੁਝ ਅਰਜ਼ਾਂ ਹਨ । ਇਹਨਾਂ ਦੇ ਛੋਟੇ ਤੇ ਸਪਸ਼ਟ ਉਤਰ ਦੇਣ ਦੀ ਖੇਚਲ ਕਰਨੀ ਜੀ ।

ਨੰਬਰ ੧. ਦੀਵਾਨ ਦੀ ਅਰਦਾਸ ਤੋਂ ਬਾਦ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਆਗਿਆ ਭਈ ਅਕਾਲ ਕੀ ਵਾਲਾ ਦੋਹਿਰਾ ਪੜ੍ਹਿਆ ਜਾਂਦਾ ਹੈ ਕਿ ਨਹੀਂ ?

ਨੰਬਰ ੨. ਆਗਿਆ ਭਈ ਅਕਾਲ ਕੀ ਵਾਲੇ ਦੋਹਰਿਆਂ ਦੀਆਂ ਪੂਰੀਆਂ ਪੂਰੀਆਂ ਸਤਰਾਂ ਲਿਖ ਕੇ ਭੇਜਣੀਆਂ ।

ਨੰਬਰ ੩. ਉਪਰ ਵਾਲਾ ਦੋਹਿਰਾ ਸ੍ਰੀ ਦਸਮੇਸ਼ ਜੀ ਦਾ ਮੁਖਵਾਕ ਹੈ ਜਾਂ ਕਿਸੇ ਕਵੀ ਦੀਆਂ ਲਿਖੀਆਂ ਸਤਰਾਂ ਹਨ ?

ਨੰਬਰ ੪. ਜੇ ਮੁਖਵਾਕ ਹੈ ਤਾਂ ਅਸਲ ਰੂਪ ਵਿਚ ਕਿਹੜੇ ਗ੍ਰੰਥ ਵਿਚ ਹੈ।

ਨੰਬਰ ੫. ਪਤਾ ਲਗਾ ਹੈ ਕਿ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਦੀ ਰਾਇ ਅਨੁਸਾਰ ਅੰਮ੍ਰਿਤਧਾਰੀ ਸਿੰਘ ਝਟਕਾ ਖਾ ਸਕਦਾ ਹੈ। ਇਹ ਉਹਨਾਂ ਦੀ ਨਿਜੀ ਰਾਇ ਹੈ ਜਾਂ ਗੁਰਮਤ ਦੇ ਕੁਝ ਅਸੂਲਾਂ ਦੇ ਅਧਾਰ ਤੇ ਹੈ। ਜੇ ਗੁਰਮਤ ਦੇ ਅਸੂਲਾਂ ਦੇ ਆਧਾਰ ਤੇ ਹੈ ਤਾਂ ਉਹਨਾਂ ਦਾ ਵੇਰਵਾ ਲਿਖਣਾ ਜੀ।

ਨੰਬਰ ੬. ਦਸਮੇਸ਼ ਸਤਿਗੁਰੂ ਜੀ ਨੇ ਜਿਸ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਨੂੰ ਨਦੇੜ ਗੁਰਿਆਈ ਦਿਤੀ ਸੀ, ਉਸ ਬੀੜ ਦਾ ਐਸ ਵੇਲੇ ਕਿਸ ਅਸਥਾਨ ਤੇ ਪ੍ਰਕਾਸ਼ ਹੁੰਦਾ ਹੈ ਤੇ ਉਸ ਬੀੜ ਦੇ ਅਸਲ ਹੋਣ ਦਾ ਕੀ ਪ੍ਰਮਾਣ ਹੈ ?

ਨੰਬਰ ੭. ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੇ ਬਾਦ ਦੇਹ-ਧਾਰੀ ਗੁਰੂ ਦਾ ਸਿਲਸਿਲਾ ਕਿਉਂ ਬੰਦ ਕਰ ਦਿਤਾ ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੯ ਤੇ ਲਿਖਿਆ ਹੈ ਕਿ ਹਰ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ। ਅਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ, ਸਾਰਾ ਕਲਿਜੁਗ ਭੋਗਸੀ ਨਾਨਕ ਧਰਿ ਅਵਤਾਰ।

ਆਸ ਹੈ ਕਿ ਆਪ ਜੀ ਜਲਦੀ ਉੱਤਰ ਦੇ ਕੇ ਧੰਨਵਾਦੀ ਬਣਾਓਗੇ।

ਸਤਿ ਸ੍ਰੀ ਅਕਾਲ !

ਦਾਸ

ਜੋਗਾ ਸਿੰਘ

੧੧ ਦਸੰਬਰ ੧੯੭੮

## ਧਾਰਮਿਕ ਜਵਾਬ ਧਾਰਮਿਕ ਬੋਰਡ ਵਲੋਂ

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ।

ਧਾਰਮਿਕ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਤੇਜਾ ਸਿੰਘ ਸਮੁੰਦਰੀ ਹਾਲ, ਨੰਬਰ ੩੭੬੧੧
ਅੰਮ੍ਰਿਤਸਰ, ਮਿਤੀ : ੧੫/੯/੭੯

ਸ੍ਰ: ਜੋਗਾ ਸਿੰਘ ਜੀ ਮੀਤ ਕਮਾਂਡਰ, ਵਰਕਸ ਇੰਜੀਨੀਅਰ,
ਮੁਲਤਾਨ ਲਾਈਨਜ਼, ਆਰਮੀ ਏਰੀਆ,
ਜੋਧਪੁਰ-੩੪੨੦੦੧

ਖਾਸ

ਪ੍ਰਜੋਜਨ ਧਾਰਮਿਕ ਪੁੱਛ

ਸ੍ਰੀਮਾਨ ਜੀ,

ਆਪ ਜੀ ਦੇ ਪੱਤ੍ਰ ਮਿਤੀ.......ਦੇ ਸਬੰਧ ਵਿਚ ਜਥੇਦਾਰ ਸਾਹਿਬ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦੀ ਰਾਇ ਹੇਠ ਲਿਖੇ ਮੁਤਾਬਕ ਭੇਜੀ ਜਾਂਦੀ ਹੈ :

ਜਵਾਬ ਨੰ: ੧. ਸ੍ਰੀ ਦਰਬਾਰ ਸਾਹਿਬ ਵਿਖੇ ਅਰਦਾਸ ਉਪਰੰਤ ਆਗਿਆ ਭਈ ਅਕਾਲ ਕੀ ਵਾਲਾ ਦੋਹਿਰਾ ਨਹੀਂ ਪੜ੍ਹਿਆ ਜਾਂਦਾ।

ਜਵਾਬ ਨੰ: ੨. ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ

ਸਭ ਸਿਖਨ ਕੋ.........

ਗੁਰੂ ਗ੍ਰੰਥ ਜੀ ਮਾਨੀਓ.........

ਜਵਾਬ ਨੰ: ੩.............

ਜਵਾਬ ਨੰ: ੪. ਇਹ ਦੋਹਿਰੇ ਰਹਿਤਨਾਮਾ ਭਾਈ ਦੇਸਾ ਸਿੰਘ ਜੀ ਦੇ ਅਤੇ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ ਵਿਚ ਅੰਕਤ ਹੈਨ।

ਜਵਾਬ ਨੰ: ੫. ਸਿਖ ਰਹਿਤ ਮਰਯਾਦਾ ਅਨੁਸਾਰ ਸਿਖ ਝਟਕਾ ਮਹਾਂ ਪ੍ਰਸਾਦ ਖਾ ਸਕਦਾ ਹੈ। ਸਿਖ ਨੂੰ ਕੁਠਾ ਖਾਣ ਦੀ ਮਨਾਹੀ ਹੈ।

ਜਵਾਬ ਨੰ: ੬. ਜਿਸ ਬੀੜ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਗੁਰਿਆਈ ਗੱਦੀ ਦੇ ਗਏ ਸਨ, ਜਤਨ ਕਰਨ ਤੇ ਉਹ ਬੀੜ ਪ੍ਰਾਪਤ ਨਹੀਂ ਹੋ ਸਕੀ।

ਜਵਾਬ ਨੰ: ੭. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦੂਰ ਅੰਦੇਸ਼ੀ ਨਾਲ ਵਿਚਾਰ ਕੇ ਵਿਅਕਤੀਗਤ ਗੁਰੂ ਦਾ ਸਿਲਸਿਲਾ ਖਤਮ ਕਰਕੇ ਜੁਗੋ ਜੁਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹਮੇਸ਼ਾ ਲਈ ਗੁਰੂ ਸਥਾਪਤ ਕੀਤਾ। ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।

ਸ਼ੁਭ ਚਿੰਤਕ
ਮੀਤ ਸਕੱਤਰ ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ

ਉਪਰਲੀ ਚਿੱਠੀ ਤੋਂ ਤਸੱਲੀ ਨਾ ਹੋਣ ਤੇ ਸ: ਜੋਗਾ ਸਿੰਘ ਜੋਧਪੁਰ ਨੇ ਧਰਮ-ਪਰਚਾਰ ਕਮੇਟੀ ਸ਼੍ਰੋ: ਗੁ: ਪ੍ਰ: ਕਮੇਟੀ ਅੰਮ੍ਰਿਤਸਰ ਨੂੰ ਇਕ ਹੋਰ ਚਿਠੀ ਲਿਖੀ। ਉਸ ਦੀ ਨਕਲ :

ਮਾਸ

ੴ ਵਾਹਿਗੁਰੂ ਜੀ ਕੀ ਫਤਹਿ ॥

ਜੋਧ ਪੁਰ,
੧੪/੧੧/੭੯

ਵਲੋਂ ਜੋਗਾ ਸਿੰਘ, ੪, ਇੰਦਰ ਭਵਨ, ਪਾਵਟਾ ਬੀ. ਰੋਡ, ਜੋਧਪੁਰ, ੩੪੭੦੦੬

ਸੇਵਾ ਵਿਖੇ, ਐਡੀਸ਼ਨਲ ਸਕੱਤ੍ਰ, ਧਰਮ ਪਰਚਾਰ ਕਮੇਟੀ, ਸ਼੍ਰ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ।

ਪ੍ਰਜੋਜਨ ਧਾਰਮਕ ਪੁਛ ਸੰਬੰਧੀ

ਸ੍ਰੀਮਾਨ ਜੀਓ,

ਸਤਿ ਸ੍ਰੀ ਅਕਾਲ।

ਆਪ ਦਾ ਪਤ੍ਰ ਨੰ: ੩੭੬੧੧/੯/੧ ਮਿਤੀ ੧੫/੯/੭੯ ਪ੍ਰਾਪਤ ਹੋਇਆ। ਪੜ੍ਹ ਕੇ ਬੜੀ ਹੈਰਾਨੀ ਹੋਈ ਕਿ ੯ ਮਹੀਨੇ ਬਾਅਦ ਤਾਂ ਜਵਾਬ ਮਿਲਿਆ, ਉਹ ਵੀ ਅਧੂਰਾ। ਆਪ ਜੀ ਨੂੰ ੭ ਪ੍ਰਸ਼ਨ ਭੇਜੇ, ਇਹਨਾਂ ਵਿਚੋਂ ਆਪ ਨੇ ਪ੍ਰਸ਼ਨ ਨੰ: ੧ ਅਤੇ ੬ ਦੇ ਜਵਾਬ ਕੁਛ ਠੀਕ ਦੇਣ ਦੀ ਖੇਚਲ ਕੀਤੀ ਹੈ, ਬਾਕੀ ਦੇ ਸਵਾਲਾਂ ਦੇ ਉਤਰਾਂ ਤੋਂ ਮੈਂ ਸੰਤੁਸ਼ਟ ਨਹੀਂ ਹਾਂ। ਅਗਰ ਆਪ ਜੀ ਵੀ ਤਸੱਲੀ ਬਖਸ਼ ਉਤਰ ਨਹੀਂ ਦੇ ਸਕਦੇ ਤਾਂ ਫਿਰ ਇਸ ਤਰ੍ਹਾਂ ਲਗਦਾ ਹੈ ਕਿ ਜੋ ਪ੍ਰਚਾਰ ਗੁਰਦਵਾਰਿਆਂ ਦੀਆਂ ਸਟੇਜਾਂ ਤੋਂ ਕੀਤਾ ਜਾਂਦਾ ਹੈ, ਸਚਾਈ ਤੋਂ ਸੈਂਕੜੇ ਕੋਹਾਂ ਦੂਰ ਹੈ। ਆਪ ਨੇ ਸਪਸ਼ਟ ਰੂਪ ਵਿਚ ਹੇਠ ਲਿਖੇ ਪ੍ਰਸ਼ਨਾਂ ਦਾ ਉੱਤਰ ਨਹੀਂ ਦਿਤਾ। ਇਹ ਸਪਸ਼ਟ ਕਰਨ ਦਾ ਜਤਨ ਕੀਤਾ ਹੈ ਕਿ ਆਗਿਆ ਭਈ ਅਕਾਲ ਕੀ ਵਾਲੇ ਦੋਹਿਰੇ ਸ੍ਰੀ ਦਸਮੇਸ਼ ਜੀ ਦਾ ਮੁਖਵਾਕ ਹਨ। ਕਿਸੇ ਕਵੀ ਦੀਆਂ ਸਤਰਾਂ ਨਹੀਂ ਹਨ। ਅਤੇ ਨਾ ਹੀ ਇਹਨਾਂ ਦੋਹਰਿਆਂ ਦੀਆਂ ਪੂਰੀਆਂ ਸਤਰਾਂ ਹੀ ਲਿਖੀਆਂ ਹਨ। ਆਪ ਨੇ ਲਿਖਿਆ ਹੈ ਕਿ ਇਹ ਦੋਹਰੇ ਭਾਈ ਦੇਸਾ ਸਿੰਘ ਤੇ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਵਿਚ ਦਰਜ ਹਨ। ਮੈਂ ਗਹਿਰਾਈ ਨਾਲ ਖੋਜ ਕੀਤੀ ਤੇ ਪਤਾ ਲਗਾ ਕਿ ਰਹਿਤਨਾਮਾ ਭਾਈ ਦੇਸਾ ਸਿੰਘ ਵਿਚ ਇਹ ਦੋਹਰੇ ਬਿਲਕੁਲ ਦਰਜ ਨਹੀਂ ਹਨ। ਬਿਲਕੁਲ ਇਸ ਤਰ੍ਹਾਂ ਤਾਂ ਨਹੀਂ ਪਰ ਮਿਲਦੇ ਜੁਲਦੇ ਦੋਹਿਰੇ ਰਹਿਤਨਾਮੇ ਭਾਈ ਪ੍ਰਹਿਲਾਦ ਸਿੰਘ ਵਿਚ ਦਰਜ ਹਨ, ਜਿਨ੍ਹਾਂ ਦਾ ਖੰਡਨ ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਪੰਨਾ ੫੯੬ ਤੇ ਕੀਤਾ ਹੈ।

ਬਾਕੀ ਰਹੀ ਗੱਲ ਪੰਥ ਪ੍ਰਕਾਸ਼ ਦੀ। ਉਸ ਦੀ ਵੀ ਪਹਿਲੀ ਐਡੀਸ਼ਨ ਵਿਚ ਦਰਜ ਨਹੀਂ ਹਨ। ਦੂਸਰੀ ਜਾਂ ਤੀਸਰੀ ਐਡੀਸ਼ਨ ਵਿਚ ਵੀ ਜ਼ਬਰਦਸਤੀ ਹੀ ਵਾੜੇ ਗਏ ਹਨ। ਕਿਰਪਾ ਕਰਕੇ ਦੱਸਣ ਦੀ ਖੇਚਲ ਕਰਨੀ ਕਿ ਪਹਿਲੀ ਐਡੀਸ਼ਨ ਵਿਚ

ਕਿਉਂ ਨਹੀਂ ਦਰਜ ਕੀਤੇ। ਦੂਸਰੀ ਐਡੀਸ਼ਨ ਵਿਚ ਦਰਜ ਕਰਨ ਲਈ ਇਹਨਾਂ ਦੋਹਰਿਆਂ ਦੀ ਪ੍ਰਾਪਤੀ ਉਹਨਾਂ ਨੂੰ ਕਿਥੋਂ ਹੋਈ।

ਅਤੇ ਸਵਾਲ ਨੰ: ੩ ਕਿ ਇਹ ਦੋਹਿਰੇ ਸ੍ਰੀ ਦਸਮੇਸ਼ ਜੀ ਦਾ ਮੁਖਵਾਕ ਹੈ ਜਾਂ ਕਿਸੇ ਕਵੀ ਦੀਆਂ ਲਿਖੀਆਂ ਸਤਰਾਂ ਹੀ ਹਨ, ਦਾ ਜਵਾਬ ਦਿਤਾ ਹੀ ਨਹੀਂ। ਆਪ ਜੀ ਨੇ ਇਹ ਸਪੱਸ਼ਟ ਜ਼ਰੂਰ ਕਰਨ ਦੀ ਖੇਚਲ ਕਰਨੀ ਕਿ ਇਹ ਦੋਹਰੇ ਅਸਲ ਰੂਪ ਵਿਚ ਕਿਥੋਂ ਪੜ੍ਹੇ ਜਾ ਸਕਦੇ ਹਨ।

ਆਪ ਜੀ ਨੇ ਇਹ ਵੀ ਸਪਸ਼ਟ ਕਰਨਾ ਕਿ ਜੇ ਸਿਖ ਝਟਕਾ ਖਾ ਸਕਦਾ ਹੈ ਤਾਂ ਕਿਸ ਮਰਯਾਦਾ ਦੇ ਆਧਾਰ ਤੇ ਖਾ ਸਕਦਾ ਹੈ। ਕੋਈ ਗੁਰਬਾਣੀ ਦਾ ਪ੍ਰਮਾਣ ਜ਼ਰੂਰ ਦੇਣਾ। ਜੇ ਅਕਾਲ ਤਖ਼ਤ ਤੇ ਜਥੇਦਾਰ ਜੀ ਨੇ ਦੂਰ ਅੰਦੇਸ਼ੀ ਨਾਲ ਹੀ ਲਿਖ ਭੇਜਿਆ ਹੈ ਤਦ ਵੀ ਜ਼ਰੂਰ ਲਿਖਣਾ।

ਆਪ ਜੀ ਨੇ ਲਿਖਿਆ ਹੈ ਕਿ ਦਸਮੇਸ਼ ਜੀ ਨੇ ਦੂਰਅੰਦੇਸ਼ੀ ਨਾਲ ਵਿਚਾਰ ਕੇ ਵਿਅਕਤੀਗਤ ਗੁਰੂ ਦਾ ਸਿਲਸਿਲਾ ਖਤਮ ਕਰ ਦਿਤਾ। ਉਸ ਦੂਰਅੰਦੇਸ਼ੀ ਪਿਛੇ ਦਸਮ ਗੁਰੂ ਜੀ ਦਾ ਕੀ ਉਦੇਸ਼ ਸੀ। ਕਿਰਪਾ ਕਰਕੇ ਲਿਖੋ ਕਿ ਦੇਹਧਾਰੀ ਗੁਰੂ ਦਾ ਸਿਲਸਿਲਾ ਖ਼ਤਮ ਕਰਨ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਪੰਗਤੀ, ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ਤੇ ਅਜਿਹੇ ਹੋਰ ਹਜ਼ਾਰਾਂ ਪ੍ਰਮਾਣ ਜੁ ਦੇਹਧਾਰੀ ਗੁਰੂ ਤੇ ਹੀ ਘਟਦੇ ਹਨ, ਉਹਨਾਂ ਪ੍ਰਮਾਣਾਂ ਦਾ ਖੰਡਨ ਤਾਂ ਨਹੀਂ ਹੋ ਜਾਂਦਾ।

ਮੈਂ ਤਾਂ ਸਮਝਦਾ ਹਾਂ ਕਿ ਦਸਮੇਸ਼ ਗੁਰੂ ਜੀ ਗੁਰਬਾਣੀ ਦੇ ਆਸ਼ੇ ਦੇ ਉਲਟ ਕੋਈ ਵੀ ਕਦਮ ਪੁਟਣ ਦੇ ਹੱਕ ਵਿਚ ਨਹੀਂ ਸਨ। ਆਸ ਹੈ ਆਪ ਜੀ ਜਲਦੀ ਹੀ ਸਪਸ਼ਟ ਉੱਤਰ ਦੇ ਕੇ ਧੰਨਵਾਦੀ ਬਣਾਓਗੇ।

ਅੱਗੇ ਖ਼ਤ ਪੱਤਰ ਦੀ ਗੁੰਜਾਇਸ਼ ਨਹੀਂ ਰਹੇਗੀ।

ਸਤਿ ਸ੍ਰੀ ਅਕਾਲ।

ਦਾਸ

ਜੋਗਾ ਸਿੰਘ, ੧੪/੧੧/੭੯

ਸੋ ਇਹ ਹੈ ਸਾਡੇ ਧਾਰਮਕ ਪ੍ਰਚਾਰ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪਾਸ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰਤਾ ਮਿਲੀ ਦਾ ਰਿਕਾਰਡ, ਜੋ ਸ. ਜੋਗਾ ਸਿੰਘ ਨੂੰ ਭੇਜ ਕੇ ਨਿਹਾਲ ਕੀਤਾ ਗਿਆ। ਜਿਸ ਉਪਰ ਅੱਧੇ ਤੋਂ ਵੱਧ ਸਿਖ ਸਮਾਜ ਨਿਰਭਰ ਕਰ ਰਿਹਾ ਹੈ। ਜਿਸ ਨੂੰ ਪੁਛਦੇ ਹਾਂ ਕਿ ਭਰਾ ਜੀ, ਆਪ ਜੀ ਨੇ ਗੁਰੂ ਧਾਰਨ ਕੀਤਾ ਹੈ ? ਅਗੋਂ ਜਵਾਬ ਮਿਲਦਾ ਹੈ, ਹਾਂ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੁਗੋ ਜੁਗ ਅਟਲ। ਜਿਸ ਦੀ ਹੋਂਦ ਵਿਚ ਆਉਣ ਪਿਛੋਂ ਗੁਰੂ ਦੀ ਸਦਾ ਵਾਸਤੇ ਲੋੜ ਖ਼ਤਮ ਹੋ ਗਈ ਹੈ।

ਭਲਾ ਇਹ ਵੀਰ ਕਰਨ ਵੀ ਕੀ, ਇਹਨਾਂ ਨੂੰ ਅੰਮ੍ਰਿਤ ਛਕਾਉਣ ਵੇਲੇ ਹੀ 'ਅੰਧ ਕੋ ਲਾਂਗਲ' ਨਿਆਇ ਦੇ ਅਧੀਨ ਕਰ ਦਿਤਾ ਜਾਂਦਾ ਹੈ। ਇਹ ਨਿਆਇ ਇਸ ਤਰ੍ਹਾਂ ਹੈ, ਜਿਵੇਂ ਕਿਸੇ ਬੱਚੇ ਦੇ ਜ਼ੇਵਰ ਪਾਏ ਹੋਏ ਸਨ, ਪਰ ਉਹ ਠੱਗਾਂ ਦੇ ਕਾਬੂ ਆ ਗਿਆ। ਠੱਗ ਉਸਨੂੰ ਚੁਕ ਕੇ ਜੰਗਲ ਵਿਚ ਲੈ ਗਏ। ਅਤੇ ਉਸਦੇ ਕੱਪੜੇ ਜ਼ੇਵਰ ਲਾਹ ਕੇ ਉਸ ਨਿਆਸਰੇ **ਦੀਆਂ** ਅੱਖਾਂ ਕੱਢ ਕੇ ਉਸ ਨੂੰ ਇਕ ਜੰਗਲ ਵਿਚ ਬੁਢੜੀ ਗਊ ਫਿਰਦੀ ਵੇਖ, ਉਸ ਦੀ ਪੂਛ ਫੜਾ ਕਹਿ ਦਿਤਾ : ਲੜਕੇ ਇਸ ਦੀ ਪੂਛ ਨਾ ਛਡੀਂ । ਇਹ ਗਊ ਤੈਨੂੰ ਤੇਰੀ ਮਾਤਾ ਪਾਸ ਛਡ ਆਵੇਗੀ ।

ਪ੍ਰਾਸ

## ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਵਾਲੇ ਧਿਆਨ ਦੇਣ

ਈਮਾਨਦਾਰੀ ਦੀ ਗੱਲ ਇਹ ਹੈ ਕਿ ਜੇ ਅਸੀਂ ਸੱਚਮੁੱਚ ਹੀ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਦੇ ਹਾਂ, ਤਾਂ ਉਨ੍ਹਾਂ ਦੇ ਆਦੇਸ਼ਾਂ ਅਨੁਸਾਰ ਜੀਵਨ ਬਤੀਤ ਕਰੀਏ। ਜੇ ਅਸੀਂ ਐਸਾ ਨਹੀਂ ਕਰਦੇ ਤਾਂ ਕੇਵਲ ਮੱਥਾ ਟੇਕ, ਸਿਰ ਨਿਵਾ ਕੇ ਲੋਕ ਦਿਖਾਵਾ ਕਰਦੇ ਹਾਂ, ਪਰ ਚਲਦੇ ਆਪਣੀ ਚਾਲੇ, ਅਰਥਾਤ ਮਨਮਤ ਅਨੁਸਾਰ ਹਾਂ।

ਪੁਸਤਕ ਦੇ ਅੰਤ ਉਤੇ ਮੈਂ ਉਹ ਤੱਤ ਪੇਸ਼ ਕਰਦਾ ਹਾਂ ਜੋ ਗੁਰਸਿਖੀ ਦੇ ਮੂਲ ਆਧਾਰ ਹਨ ਤੇ ਸ੍ਰੀ ਗ੍ਰੰਥ ਸਾਹਿਬ ਜੀ ਜਿਨ੍ਹਾਂ ਆਦੇਸ਼ਾਂ ਅਨੁਸਾਰ ਸਿਖ ਨੂੰ ਜੀਵਨ ਬਤੀਤ ਕਰਨ ਦੀ ਪ੍ਰੇਰਨਾ ਦਿੰਦੇ ਹਨ :

੧. ਵਿਅਕਤੀ ਨੂੰ ਗੁਰੂ ਧਾਰਨ ਕਰਨਾ ਜ਼ਰੂਰੀ ਹੈ :

ਸਤਿਗੁਰ ਬਾਝਹੁ ਗੁਰੂ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥

[ਪੰਨਾ ੪੩੫]

੨. ਗੁਰੂ ਵੇਦ, ਗ੍ਰੰਥ, ਕੁਰਾਣ, ਪੁਰਾਣ ਨਹੀਂ, ਗੁਰੂ ਜੀਵਤ ਵਿਅਕਤੀ ਹੁੰਦਾ ਹੈ :

ਵੇਦ ਗ੍ਰੰਥ ਗੁਰ ਹੱਟ ਹੈ ਜਿਤੁ ਲਗ ਭਵਜਲ ਪਾਰ ਉਤਾਰਾ ॥<br>
ਸਤਿਗੁਰ ਬਾਝ ਨ ਬੁਝੀਐ ਜਿਚਰ ਧਰੈ ਨ ਗੁਰ ਅਵਤਾਰਾ ॥

[ਪਹਿਲੀ ਵਾਰ ਦੀ ੧੭ਵੀਂ ਪੌੜੀ—ਭਾਈ ਗੁਰਦਾਸ]

੩. ਮਨੁਖਾ ਜੀਵਨ ਦੀ ਸਫਲਤਾ ਲਈ ਨਾਮ ਜਪਣਾ ਬੜਾ ਜ਼ਰੂਰੀ ਹੈ :

ਨਾਮੁ ਨ ਜਪਹਿ ਤੇ ਆਤਮ ਘਾਤੀ ॥

[ਪੰਨਾ ੧੮੮]

੪. ਨਾਮ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ :

ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ,<br>
ਬਿਨੁ ਨਾਮੈ ਭਰਮਿ ਨ ਜਾਈ ॥

[ਪੰਨਾ ੬੩੫]

੫. ਸਤਿਗੁਰੂ ਹੱਥਾਂ, ਪੈਰਾਂ, ਮੂੰਹ, ਮੱਥੇ ਵਾਲਾ ਹੀ ਹੋ ਸਕਦਾ ਹੈ।

ਪਾਇ ਲਗਹ ਨਿਤ ਕਰਹ ਬਿਨੰਤੀ
ਗੁਰਿ ਸਤਿਗੁਰ ਪੰਥੁ ਬਤਾਇਆ ॥

[ਪੰਨਾ ੫੭੪]

੬. ਸਤਿਗੁਰੂ ਦੇ ਮਾਂ ਬਾਪ ਵੀ ਹੁੰਦੇ ਹਨ।

ਹਰ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥

[ਪੰਨਾ ੫੯੨]

੭. ਜੇਹੜੇ ਐਸੇ ਸਤਿਗੁਰੂ ਦੀ ਮਾਨਤਾ ਨਹੀਂ ਕਰਦੇ ਉਹਨਾਂ ਬਾਰੇ ਏਹ ਕਥਨ ਹੈ:

ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ ॥
ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨ ਹਾਰੀ ॥

[ਪੰਨਾ ੧੧੩੫]

ਭਾਵ ਜਿਨ ਐਸਾ ਸਤਿਗੁਰ ਜੋ ਸਾਧ ਦੇ ਰੂਪ ਵਿਚ ਹੈ, ਉਸ ਨੂੰ ਧਾਰਨ ਨਹੀਂ ਕੀਤਾ ਉਹ ਹਰੀ ਦੀ ਅਦਾਲਤ ਵਿਚੋਂ ਕੁਟ ਮਾਰ ਕੇ ਨਕ ਕਟ ਕੇ ਕਢੇ ਜਾਣਗੇ ਕਿਉਂਕਿ ਉਹ ਓਥੇ ਸੋਭਦੇ ਨਹੀਂ।

## ਪੁਸਤਕ ਲੇਖਕ ਵਲੋਂ ਅੰਤਮ ਬੇਨਤੀ

ਦਾਸ ਨੇ ਇਸ ਪੁਸਤਕ ਵਿਚ ਜੋ ਵੀ ਇਤਿਹਾਸਕ ਪ੍ਰਮਾਣ ਦਿਤੇ ਹਨ ਉਹ ਗੁਰਬਾਣੀ ਤੋਂ ਅਗਿਆਤ ਪਾਠਕਾਂ ਵਾਸਤੇ ਹੀ ਦਿਤੇ ਹਨ, ਗੁਰਬਾਣੀ ਦੇ ਪ੍ਰਮਾਣਾਂ ਦੇ ਮੁਕਾਬਲੇ ਤੇ ਇਤਿਹਾਸਕ ਪ੍ਰਮਾਣਾਂ ਦੀ ਕੋਈ ਵੁਕਤ ਨਹੀਂ ਹੈ, (ਸਤਿਗੁਰੂ ਬਿਨਾਂ ਹੋਰ ਕਚੀ ਹੈ ਬਾਣੀ) ਗੁਰਤਾ ਪਦਵੀ ਜੀਵ ਦੇ ਜੀਵਨ ਬਦਲਣ ਦੀ ਮੂਲਵਾਨ ਵਸਤੂ ਹੈ ਅਤੇ ਪ੍ਰਮਾਰਥ ਦੇ ਰਸਤੇ ਦੀ ਵਿਚੋਲਣ ਹੈ। ਏਸ ਵਾਸਤੇ ਇਸ ਵਿਚ ਪ੍ਰਮਾਣੀਕ ਪ੍ਰਮਾਣ ਸ੍ਰੀ ਆਦਿ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਹੀ ਮੰਨੇ ਜਾਣਗੇ, ਹੋਰ ਸਿਖ ਇਤਿਹਾਸ ਤਾਂ ਪੂਰਣ ਅਖੇਪਕਾਰਾਂ ਦਾ ਹੀ ਘਰ ਹੈ। ਇਕ ਨਾਲ ਦੂਜੇ ਦੀ ਰਾਏ ਨਹੀਂ ਮਿਲਦੀ। ਫਰੰਗੀ ਦੇ ਔਣ ਤੋਂ ਬਾਅਦ ਦੇ ਇਤਿਹਾਸ ਦੀ ਤਾਂ ਇਕ ਕੌਡੀ ਭਰ ਵੀ ਕੀਮਤ ਨਹੀਂ। ਉਸ ਦਾ ਤਾਂ ਪੜ੍ਹਨਾ ਹੀ ਪਾਪ ਹੈ। ਏਸ ਵਾਸਤੇ ਜੇ ਕਿਸੇ ਵਿਦਵਾਨ ਨੇ ਇਸ ਪੁਸਤਕ ਦੇ ਕਿਸੇ ਵੀ ਪ੍ਰਕਰਣ ਦਾ ਖੰਡਨ ਕਰਨਾ ਹੋਵੇ ਤਾਂ ਸ੍ਰੀ ਮੁਖਵਾਕ ਗੁਰਬਾਣੀ ਦੇ ਪ੍ਰਮਾਣਾਂ ਦਵਾਰਾ ਹੀ ਖੰਡਨ ਕੀਤੇ ਦਾ ਜਵਾਬ ਦਿਤਾ ਜਾਵੇਗਾ, ਅਤੇ ਵਿਰੋਧੀ ਪੱਖ ਦੇ ਵੀ ਏਹੋ ਰਾਏ ਹਕ ਵਿਚ ਹੈ ਕਿ ਉਹ ਆਪਣੇ ਇਸ਼ਟ ਨੂੰ ਹੀ ਪ੍ਰਮਾਣੀਕ ਮੰਨ ਕੇ ਇਸ ਦੇ ਹੁਕਮਾਂ ਤੇ ਹੀ ਫੁਲ ਚਾੜ੍ਹੇ, ਇਤਿਹਾਸਕ ਚਿਕੜ ਵਿਚ ਨਾ ਫਸੇ।

ਦਾਸ—ਮਹਿੰਦਰ ਸਿੰਘ ਪਨਿਹਾਰੀ
(ਸਰਸਾ) ਹਰਿਆਣਾ।

ਜੀਉ
ਹਰ ਪਹਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਰਾਮ
ਬਾਣੀ ਬ੍ਰਹਮਾ ਵੇਦੁ ਧਰਮ ਦ੍ਰਿੜਹੁ ਪਾਪ ਤਜਾਇਆ ਬਲਰਾਮ ਜੀਉ